# ਪੰਜਾਬ ਦੇ ਲਜਪਾਲ ਪੁੱਤਰ

ਇਕਬਾਲ ਅਸਦ

ਲਿਪੀਅੰਤਰਨ : ਪ੍ਰਿੰ. ਪ੍ਰੇਮ ਸਿੰਘ ਬਜਾਜ




ਪੰਜਾਬੀ ਸਾਹਿਤ ਅਕਾਡਮੀ

ਪੰਜਾਬੀ ਭਵਨ, ਲੁਧਿਆਣਾ

ਸਰਪ੍ਰਸਤ : ਪ੍ਰੋ. ਗੁਰਭਜਨ ਸਿੰਘ ਗਿੱਲ
ਮੁੱਖ ਸੰਪਾਦਕ : ਡਾ. ਸੁਖਦੇਵ ਸਿੰਘ
ਲਿਪੀਅੰਤਰਣ : ਪ੍ਰਿੰ. ਪ੍ਰੇਮ ਸਿੰਘ ਬਜਾਜ

ਸਾਲ 2013

*Transliteration*
*Principal Prem Singh Bajaj*

Published by :
**PANJABI SAHITYA AKADEMI**
Panjabi Bhawan, Ludhiana (INDIA)

ਪ੍ਰਕਾਸ਼ਕ : ਜਨਰਲ ਸਕੱਤਰ
ਫ਼ੋਨ : 0161-2400905
ਈ-ਮੇਲ : panjabibhawanludhiana@gmail.com
ਵੈੱਬ ਸਾਈਟ : www.psaldh.com

ਮੁੱਲ : """" ਰੁਪਏ
ਕੰਪਿਊਟਰ ਟਾਈਪ : ਸੁਰਿੰਦਰ ਕੌਰ
ਪ੍ਰਿੰਟਰ :

ਕਿਤਾਬ ਤ੍ਰਿੰਞਣ
ਮੀਆਂ ਚੈਂਬਰਜ਼, 3 ਟੈਂਪਲ ਰੋਡ, ਲਾਹੌਰ
42-631-12790
ਪਾਕਿਸਤਾਨ ਪੰਜਾਬੀ ਅਦਬੀ ਬੋਰਡ
58, ਲਾਰੰਸ ਰੋਡ, ਲਾਹੌਰ
ਪਹਿਲੀ ਵਾਰ 1987
ਦੂਜੀ ਵਾਰ 1995
ਤੀਜੀ ਵਾਰ 2013

# ਪਹਿਲੀ ਗੱਲ

ਪੰਜਾਬ ਦੀ ਧਰਤੀ ਮੁੱਢ ਕਦੀਮ ਤੋਂ ਈ ਧਾੜਵੀਆਂ ਦੇ ਮਾਰੂ ਹੱਲੇ ਸਹਿੰਦੀ ਆਈ ਹੈ। ਹਰ ਹੁਨਾਲੇ, ਹਰ ਸਿਆਲੇ ਕੋਈ ਨਾ ਕੋਈ ਵਾਹਰ ਚੜ੍ਹੀ ਰਹਿੰਦੀ ਸੀ। ਅਣਖੀ ਪੰਜਾਬੀ ਆਪਣੀ ਧਰਤੀ ਮਾਂ ਦੀ ਪਤ ਬਚਾਉਣ ਲਈ ਧਾੜਵੀਆਂ ਨਾਲ ਸਿੱਧਾ ਟਾਕਰਾ ਕਰਦੇ ਸਨ ਅਤੇ ਤਲੀ 'ਤੇ ਸਿਰ ਧਰ ਕੇ ਜਾਨਾਂ ਹੂਲਦੇ ਸਨ। ਪੰਜਾਬੀਆਂ ਦੇ ਆਪਾ ਵਾਰੂ ਸੁਭਾ ਮੂਹਰੇ ਖਲੋਣ ਦਾ ਕਿਸੇ ਕਿਸੇ ਨੂੰ ਹੀ ਹੀਆ ਪੈਂਦਾ ਸੀ। ਕਦੇ ਧਾੜਵੀ ਜਿੱਤ ਵੀ ਜਾਂਦੇ ਸਨ। ਇਹ ਜਿੱਤ ਇਕੱਲੀ ਓਹਨਾਂ ਜੇਤੂਆਂ ਨੂੰ ਹੀ ਸਵੱਲੀ ਪੈਂਦੀ ਸੀ ਜੋ ਏਥੋਂ ਦੇ ਵਸਨੀਕਾਂ ਨਾਲ ਖ਼ੂਨ ਖ਼ਮੀਰ ਦੀ ਸਾਂਝ ਰਲਾ ਲੈਂਦੇ ਸਨ। ਹੱਡੋਂ, ਢਿੱਡੋਂ ਇਸ ਧਰਤੀ ਨੂੰ ਆਪਣੀ ਜਣਨੀ ਮਿਥ ਲੈਂਦੇ ਸਨ। ਨਹੀਂ ਤਾਂ ਧੜਵੈਲਾਂ ਨੂੰ ਮੁਕਾਉਣ ਲਈ ਇਹ ਧਰਤੀ ਹਰ ਵੇਲੇ ਆਪਣੇ ਜੰਮੇਂ ਜਾਇਆਂ ਨੂੰ ਵੰਗਾਰਦੀ ਰਹਿੰਦੀ ਸੀ। ਇਹ ਵੰਗਾਰ ਕਦੇ ਸ਼ੁੱਭਾਸੁਰ ਤੇ ਨਾਹੂਸ, ਕਦੇ ਪੌਰਵ ਤੇ ਜਸਰਥ ਖੋਖਰ, ਕਦੇ ਦੁੱਲਾ ਭੱਟੀ ਤੇ ਅਹਿਮਦ ਖ਼ਾਨ ਖਰਲ ਦੇ ਰੂਪ ਵਿਚ ਲਖੀਂਦੀ ਸੀ। ਲੜਾਈ ਦਾ ਪਿੜ ਕਦੇ ਹੜੱਪਾ ਤੇ ਕਦੇ ਰਾਵੀ ਦਾ ਕੰਢਾ ਕਦੇ ਜਿਹਲਮ ਦਾ ਕੰਢਾ ਤੇ ਕਦੇ ਪਾਕਪਤਣ, ਕਦੇ ਸਾਂਦਲਬਾਰ ਤੇ ਕਦੇ ਗੋਗੀਰਾ ਹੁੰਦਾ ਸੀ। ਪੰਜਾਬ ਦਾ ਚੱਪਾ ਚੱਪਾ ਏਹਨਾਂ ਅਣਖੀ ਲਾੜ੍ਹਿਆਂ ਦੀ ਰੱਤ ਨਾਲ ਲਾਲ ਗੁਲਾਲ ਹੈ।

ਪਾਕਿਸਤਾਨ ਨੂੰ ਹੋਂਦ ਵਿਚ ਆਇਆਂ 40 ਵਰ੍ਹੇ ਹੁੰਦੇ ਪਏ ਹਨ। ਸਾਡੇ ਸਕੂਲਾਂ, ਕਾਲਜਾਂ ਵਿਚ ਅੱਜ ਵੀ ਜਿਹੜੀ ਤਾਰੀਖ਼ (ਇਤਿਹਾਸ) ਦੀਆਂ ਕਿਤਾਬਾਂ ਪੜ੍ਹਾਈਆਂ ਜਾ ਰਹੀਆਂ ਹਨ ਉਹਨਾਂ ਵਿਚ ਏਸ ਸੁਲੱਖਣੀ ਧਰਤੀ ਦੇ ਜੰਮੇ ਜਾਇਆਂ ਤੇ ਆਪਣੀ ਜਣਨੀ ਲਈ ਜਾਨਾਂ ਹੂਲਣ ਵਾਲਿਆਂ ਬਾਰੇ ਕੁਝ ਨਹੀਂ ਲਭਦਾ! ਜਾਣ ਬੁਝ ਕੇ ਜਾਂ ਭੋਲੇ ਭਾ ਏਹੋ ਦਸਿਆ ਜਾਂਦਾ ਹੈ ਜਿਵੇਂ ਪੰਜਾਬ ਦੇ ਲੋਕ ਮੁੱਢ ਕਦੀਮ ਤੋਂ ਧਾੜਵੀਆਂ ਲਈ ਬਾਹਵਾਂ ਅੱਡੀ ਰੱਖਦੇ ਸਨ ਅਤੇ ਹਰ ਵਾਹਰ ਨੂੰ 'ਜੀ ਆਇਆਂ' ਆਖਣ ਲਈ ਉਤਾਵਲੇ ਰਹਿੰਦੇ ਸਨ। ਸਾਡੇ ਅਖੌਤੀ ਪੜ੍ਹੇ ਲਿਖੇ ਇਹ ਗੱਲ ਅਸਲੋਂ ਵਿਸਾਰ ਦਿੰਦੇ ਹਨ ਕਿ ਦਿੱਲੀ ਤਾਈਂ ਅਪੜਨ ਵਾਲੇ ਹਰ ਧੜਵੈਲ ਨੂੰ ਪਹਿਲਾਂ ਪੰਜਾਬੀਆਂ ਦੀ ਰੱਤ ਨਾਲ ਹੋਲੀ ਖੇਡਣੀ ਪੈਂਦੀ ਸੀ। ਯੂਨਾਨੀ ਮੁਵੱਰਖ਼ਾਂ (ਇਤਿਹਾਸਕਾਰਾਂ) ਤੋਂ ਪੁੱਛ ਕੇ ਵੇਖ ਲਵੋ-ਸਿਕੰਦਰਿ-ਆਜ਼ਾਮ ਜਦ ਮਾਰੋ ਮਾਰ ਕਰਦਾ ਪੰਜਾਬ ਵਿਚ ਅਪੜਿਆ ਤਾਂ ਉਹਨੂੰ ਏਥੇ ਪੈਰ ਪੈਰ ਤੇ ਡਕਿਆ ਗਿਆ। ਨਾਦਰ ਸ਼ਾਹ ਜਿਹਾ ਜਰਵਾਣਾ ਗੁਜਰਾਤ ਅਪੜਦਿਆਂ ਹੀ ਕੁਰਲਾ ਉਠਿਆ -"ਮੈਂ ਦਿੱਲੀ ਕੀਕਰ ਪਹੁੰਚਣਾ, ਏਥੇ ਘਰ ਘਰ ਹੰਗਾਮੇ!"

ਪੰਜਾਬ ਦੇ ਜਮਾਂਦਰੂ ਸ਼ਾਇਰ ਕਦੇ ਅਵੇਸਲੇ ਨਹੀਂ ਰਹੇ। ਉਹ ਧਾੜਵੀਆਂ ਦੇ ਹੱਲਿਆਂ ਦੀ ਕਹਾਣੀ ਨੂੰ ਨਾਲ ਦੇ ਨਾਲ ਵਾਰਾਂ ਤੇ ਢੋਲਿਆਂ ਵਿਚ ਸਾਂਭੀ ਆਏ ਹਨ।

ਪੰਜਾਬੀਆਂ ਦੇ ਦੇਸ ਪਿਆਰ ਦੀ ਕਹਾਣੀ ਰਿਗਵੇਦ ਤੋਂ ਲਾ' ਬਰਕਲੀ ਦੇ ਢੋਲੇ ਤੀਕ ਇਕ ਅਮੁੱਕ ਲੜੀ ਵਿਚ ਪਰੁੱਚੀ ਲਭਦੀ ਹੈ।

ਏ. ਡੀ. ਐਜਾਜ਼ ਹੋਰਾਂ "ਕਾਲ ਬੁਲੇਂਦੀ" ਵਿਚ 1857 ਵੇਲੇ ਰਾਵੀ ਦੇ ਰਾਠਾਂ ਦੇ ਘੋਲ ਨੂੰ ਛੋਹਿਆ ਸੀ, ਪਰ ਇਕਬਾਲ ਅਸਦ ਹੋਰਾਂ ਨਾਬਰੀ ਦੀ ਕਹਾਣੀ ਦਾ ਪਸਾਰ ਹੋਰ ਮੋਕਲਾ ਕੀਤਾ ਹੈ। ਹੱਥ ਵਾਲੀ ਕਿਤਾਬ ਵਿਚ ਅਸੀਂ ਨਾਬਰਾਂ ਦੀਆਂ ਹੱਡਬੀਤੀਆਂ ਤੋਂ ਈ ਜਾਣੂੰ ਨਹੀਂ ਹੁੰਦੇ, ਸਗੋਂ ਉਹ ਸੋਹਿਲੇ ਤੇ ਜਸ ਵੀ ਸਾਡੇ ਸਾਹਮਣੇ ਆਉਂਦੇ ਹਨ ਜੋ ਲੋਕ ਸ਼ਾਇਰਾਂ ਆਪਣੇ ਸੂਰਮਿਆਂ ਦੀ ਸ਼ਾਨ ਵਿਚ ਉਸ ਵੇਲੇ ਗਏ।

ਕਈ ਵਰ੍ਹੇ ਪਹਿਲਾਂ ਇਹ ਸਾਰੇ ਮਜ਼ਮੂਨ (ਲੇਖ) ਰੋਜ਼ਨਾਮਾ (ਦੈਨਿਕ) ਇਮਰੋਜ਼ ਲਾਹੌਰ ਵਿਚ ਛਪੇ ਸਨ। ਇਕਬਾਲ ਅਸਦ ਹੋਰਾਂ ਹੁਣ ਏਹਨਾਂ ਨੂੰ ਤੁਹਾਡੇ ਲਈ ਕਿਤਾਬੀ ਸ਼ਕਲ ਵਿਚ ਸਾਂਭ ਦਿੱਤਾ ਹੈ।

ਮੁਹੰਮਦ ਆਸਿਫ਼ ਖ਼ਾਨ

# ਵੇਰਵਾ

# ਕਾਲ ਬੁਲੇਂਦੀ ਏ

ਨਹਿਰ ਲੋਅਰ ਬਾਰੀ ਦੁਆਬ ਦੇ ਕੰਢੇ ਉਤੇ ਉੱਗੇ ਹੋਏ ਉਕਾਂਹ ਦੇ ਦਰਖ਼ਤ ਉਤੇ ਕਾਲੀ ਚਿੜੀ ਚੀਕ ਰਹੀ ਏ। ਪੰਜਾਬ ਤੇਰੇ ਸੱਜਣ ਵੀ ਤੈਨੂੰ ਅਜ ਮਿਹਣਾ ਮਾਰਦੇ ਹਨ। ਇਹਨਾਂ ਨੂੰ ਦਸ ਪਈ ਏਸ ਧਰਤੀ ਨੇ ਨਿਲੱਜੇ ਈ ਨਹੀਂ ਜੰਮੇ, ਲਜਪਾਲ ਵੀ ਜੰਮੇ ਨੇ !

ਇਹ ਬੜੀ ਜ਼ਰਖ਼ੇਜ਼ ਜ਼ਮੀਨ ਏਂ। ਕੀਹ ਹੋਇਆ ਜੇ ਅਜ ਇਹਦੇ ਅੰਦਰ ਸੇਮ ਥੋਰ੍ਹ ਦਾ ਕੋੜ੍ਹ ਪੈਦਾ ਹੋ ਗਿਆ ਏ। ਇਹ ਭਗਤਾਂ, ਵਲੀਆਂ ਤੇ ਗੁਰੂਆਂ ਦੀ ਜੰਮਣ ਭੋਂਇ ਏਂ। ਏਸ ਧਰਤੀ ਉਤੇ ਹੜੱਪਾ ਤੇ ਟੈਕਸਲਾ ਦੇ ਖੰਡਰ ਅਜ ਵੀ ਵੇਖਣ ਵਾਲੀ ਅੱਖ ਨੂੰ ਬਹੁਤ ਕੁਝ ਦਸਦੇ ਨੇ।

ਸਿਆਲਕੋਟ ਵਿਚ ਪੂਰਨ ਦੇ ਖੂਹ ਤੋਂ ਵੀ ਅਵਾਜ਼ ਆ ਰਹੀ ਏ-ਲੋਕੋ ਇਹ ਧਰਤੀ ਬਾਂਝ ਨਹੀਂ ਰਹੀ। ਪਾਕਪਤਣ ਦਾ ਥੇਹ ਕਹਿੰਦਾ ਪਿਆ ਏ ਕਿ ਏਥੇ ਕੁਤਬ ਫ਼ਰੀਦ ਮਸਊਦ ਸੁੱਤੇ ਰਹੇ ਨੇ। ਉਹਦੇ ਸ਼ਲੋਕ ਅਜ ਵੀ ਜੀਉਂਦੇ ਜਾਗਦੇ ਚਾਨਣ ਖਿਲਾਰ ਰਹੇ ਨੇ।

ਲਾਹੌਰ ਦੇ ਸ਼ਾਹ ਹੁਸੈਨ ਦਾ ਕਲਾਮ ਹੁਣ ਵੀ ਆਸ਼ਕਾਂ ਦੇ ਦਿਲਾਂ ਨੂੰ ਗਰਮਾਂਦਾ ਏ। ਕਸੂਰ ਦੇ ਬੁੱਲ੍ਹੇ ਸ਼ਾਹ ਦੇ ਕਲਾਮ ਵਿਚੋਂ ਨੂਰ ਦੇ ਸ਼ੁਅਲੇ ਫੁਟ ਰਹੇ ਨੇ। ਜੰਡਿਆਲੇ ਸ਼ੇਰ ਖ਼ਾਂ ਦੇ ਵਾਰਿਸ ਸ਼ਾਹ ਹੋਰੀਂ ਪੰਜਾਬ ਦੀ ਜਾਗਰਤ ਦਾ ਸਬੂਤ ਨੇ। ਨਨਕਾਣੇ ਦੇ ਬਾਬਾ ਨਾਨਕ ਤੌਹੀਦ (ਰੱਬੀ ਏਕਤਾ) ਦੇ ਨਗ਼ਮੇ ਗਾਏ ਨੇ!

ਪੰਜਾਬ, ਅਫ਼ਸੋਸ ਤੇਰੇ ਪੁੱਤਰ ਸਭ ਕੁਝ ਜਾਣਦੇ ਬੁਝਦੇ ਵੀ ਅਣਜਾਣ ਬਣਦੇ ਨੇ। ਪੰਜਾਬ ਦੇ ਪੁੱਤਰ ਅੱਜ ਵੀ ਹਲ਼ ਦੇ ਫਾਲ ਨਾਲ ਧਰਤੀ ਦਾ ਸੀਨਾ ਚੀਰ ਕੇ ਦੇਸ ਲਈ ਅਨਾਜ ਪੈਦਾ ਕਰਦੇ ਨੇ। ਮਦਰਸੇ, ਕਾਲਜ ਤੇ ਯੂਨੀਵਰਸਿਟੀਆਂ ਨਵੀਂ ਨਸਲ ਨੂੰ ਪਰਵਾਨ ਚੜ੍ਹਾ ਰਹੀਆਂ ਨੇ। ਇਹ ਧਰਤੀ ਬਾਂਝ ਨਹੀਂ ਹੋਈ। ਪੁੱਤਰ ਜਣ ਰਹੀ ਏ। ਪੰਜਾਬ ਨੇ ਅੱਖਾਂ ਨਹੀਂ ਮੀਟ ਲਈਆਂ। ਜਾਗ ਰਿਹਾ ਏ। ਪੰਜਾਬ ਦੇ ਸੀਨੇ ਵਿਚ ਧੜਕਦਾ ਹੋਇਆ ਦਿਲ ਏ ਜਿਸ ਤੋਂ ਵੈਰੀ ਡਰਦੇ ਨੇ। ਪੰਜਾਬ ਸ਼ੇਰਾਂ ਦੀ ਤੇ ਦਲੇਰਾਂ ਦੀ ਧਰਤੀ ਦਾ ਨਾਂ ਏਂ। ਪੰਜਾਬ ਕਿਸੇ ਦੀ ਰੰਨ ਬਣ ਕੇ ਜ਼ਿੰਦਾ ਨਹੀਂ ਰਹਿ ਸਕਦਾ।

ਪੰਜਾਬ ਨੂੰ ਆਪਣੇ ਕਿਰਦਾਰ ਉਤੇ ਮਾਣ ਏ। ਪੰਜਾਬੀ ਦਾ ਦਿਲ ਖੁਲ੍ਹਾ ਏ, ਬਿਲਕੁਲ ਏਵੇਂ ਜਿਵੇਂ ਇਹਦੇ ਜਵਾਨਾਂ ਦਾ ਸੀਨਾ ਚੌੜਾ ਏ। ਸੱਜਣੋ! ਪੰਜਾਬ ਨੂੰ ਤਾਅਨੇ ਨਾ ਦਿਉ। ਇਹਦੀ ਤਵਾਰੀਖ਼ ਦਾ ਹਰ ਵਰਕਾ ਸੁਨਹਿਰੀ ਏ। ਕਾਲੀਆਂ ਭੇਡਾਂ ਹਰ ਦੇਸ ਵਿਚ ਜੰਮਦੀਆਂ ਰਹੀਆਂ ਨੇ। ਗ਼ਰਜ਼ ਦੇ ਬੰਦੇ ਪੰਜਾਬ ਨੇ ਵੀ ਜੰਮੇ ਨੇ। ਉਨ੍ਹਾਂ ਦੀ ਨਸਲ ਵੀ ਮੌਜੂਦ ਏ। ਪਰ ਪੰਜਾਬ ਦੇ ਅੰਦਰ ਟੁਰ ਫਿਰ ਕੇ ਵੇਖੋ। ਪੰਜਾਬੀ ਆਜ਼ਾਦੀ ਦੇ ਰਖਵਾਲੇ ਤੇ ਸ਼ਹਾਦਤ ਦੇ ਮਤਵਾਲੇ ਹਨ। ਪੰਜਾਬ ਇਨਕਲਾਬੀਆਂ ਦੀ ਧਰਤੀ ਏ। ਪੰਜਾਬ ਦਾ ਦਾਮਨ ਲਾਲਾਂ ਨਾਲ ਭਰਿਆ ਹੋਇਆ ਏ!

# ਨਾਦਰ ਕੀਤਾ ਸ਼ੋਰ ਹੰਗਾਮਾ

ਤਾਰੀਖ਼ ਹਾਕਮਾਂ ਦੀ ਮਰਜ਼ੀ ਮੁਤਾਬਕ ਲਿਖੀ ਜਾਂਦੀ ਰਹੀ ਏ। ਤਾਰੀਖ਼ ਵਿਚ ਵਡੇ ਘਪਲੇ ਨੇ। ਹੋ ਸਕਦਾ ਏ ਕੁਝ ਲੋਕਾਂ ਆਪਣੇ ਆਪ ਵੀ ਕੁਝ ਹਾਲਾਤ ਲਿਖੇ ਹੋਣ। ਪਰ ਉਹਨਾਂ ਦੀਆਂ ਸੱਚੀਆਂ ਗੱਲਾਂ ਲੋਕਾਂ ਤੀਕ ਨਹੀਂ ਪਹੁੰਚਦੀਆਂ। ਆਪਣੇ ਜ਼ਮਾਨੇ ਦੀ ਹਕੂਮਤ ਦੇ ਖ਼ਿਲਾਫ਼ ਲਿਖਣਾ ਮੁਸੀਬਤ ਮੁੱਲ ਲੈਣਾ ਏਂ।

1857 ਵਿਚ ਜਦੋਂ ਅੰਗ੍ਰੇਜ਼ਾਂ ਨੇ ਮੁਗ਼ਲਾਂ ਦੀ ਡੋਲਦੀ ਹੋਈ ਹਕੂਮਤ ਨੂੰ ਖ਼ਤਮ ਕਰਨਾ ਚਾਹਿਆ, ਹਿੰਦੁਸਤਾਨ ਦੇ ਲੱਖਾਂ ਜਵਾਨਾਂ, ਆਲਮਾਂ ਤੇ ਖ਼ੁਦ ਅੰਗ੍ਰੇਜ਼ ਦੇ ਹਿੰਦੁਸਤਾਨੀ ਫ਼ੌਜੀਆਂ ਨੇ ਜੰਗ ਵਿਚ ਹਿੱਸਾ ਲਿਆ। ਇਸ ਜੰਗ ਨੂੰ 1947 ਦੀ ਸਵੇਰ ਹੋਣ ਤੋਂ ਪਹਿਲੋਂ ਤਾਰੀਖ਼ 'ਗ਼ਦਰ' ਕਹਿੰਦੀ ਸੀ। ਜਦੋਂ ਪਾਕਿਸਤਾਨ ਬਣਿਆ, ਇਸ ਕੋਸ਼ਿਸ਼ ਨੂੰ 'ਜੰਗਿ-ਆਜ਼ਾਦੀ' ਕਿਹਾ ਜਾਣ ਲੱਗ ਪਿਆ। ਏਸ ਜੰਗ ਵਿਚ ਹਿੱਸਾ ਲੈਣ ਵਾਲੇ ਗਭਰੂ ਅੰਗ੍ਰੇਜ਼ ਦੇ ਜ਼ਮਾਨੇ ਵਿਚ ਬਾਗ਼ੀ ਕਹਿਲਾਂਦੇ ਸਨ। ਅਸੀਂ ਉਹਨਾਂ ਨੂੰ ਮੁਜਾਹਿਦ ਕਹਿੰਦੇ ਹਾਂ।

ਤਵਾਰੀਖ਼ ਨੇ ਜਨਰਲ ਬਖ਼ਤ ਖ਼ਾਂ, ਰਾਣੀ ਝਾਂਸੀ, ਨਵਾਬ ਅਖ਼ਤਰ ਮਹਲ, ਮੌਲਾਨਾ ਸ਼ਹੀਦ ਉਲਾ, ਮੌਲਾਨਾ ਮੁਹੰਮਦ ਕਾਸਮ, ਮੌਲਾਨਾ ਰਸ਼ੀਦ ਅਹਿਮਦ ਗੰਗੋਹੀ ਤੇ ਹੋਰ ਕੁਝ ਵੱਡੇ ਵੱਡੇ ਮੁਜਾਹਿਦਾਂ ਦੇ ਨਾਂ ਮਹਿਫ਼ੂਜ਼ (ਸਾਂਭ) ਰਖੇ ਨੇ।

ਪੰਜਾਬ ਦੇ ਜ਼ਿਲ੍ਹਾ ਸਾਹੀਵਾਲ ਅੰਦਰ ਵੀ ਅਹਿਮਦ ਖ਼ਾਨ ਖਰਲ ਨੇ ਗੋਗੀਰਾ ਸ਼ਹਿਰ ਦੀ ਜੇਲ੍ਹ ਤੋੜ ਦਿੱਤੀ ਸੀ ਤੇ ਕੈਦੀਆਂ ਨੂੰ ਰਿਹਾ ਕਰਾ ਲਿਆ ਸੀ। 'ਗ਼ਦਰ ਦੀ ਰਿਪੋਰਟ' ਵਿਚ ਏਨਾ ਹੀ ਲਿਖਿਆ ਹੋਇਆ ਏ ਕਿ ਗੋਗੀਰੇ ਦੇ ਇਲਾਕੇ ਦਾ ਮੁਨੱਜ਼ਮ ਐਕਸਟ੍ਰਾ ਅਸਿਸਟੈਂਟ ਕਮਿਸ਼ਨਰ 'ਬਰਕਲੇ' ਸੀ, ਜਿਸ ਨੂੰ ਪੰਜਾਬ ਦੇ ਜੀਆਲਿਆਂ ਪੁੱਤਰਾਂ 'ਦਰਿਆ ਰਾਵੀ' ਵਿਚ ਘੇਰ ਕੇ ਕੁੱਤੇ ਦੀ ਮੌਤ ਮਾਰਿਆ ਸੀ।

ਅਹਿਮਦ ਖ਼ਾਨ ਖਰਲ, ਮੁਰਾਦ ਫ਼ਤਿਆਣਾ, ਸਾਰੰਗ ਤੇ ਸੂਜੇ ਭਦਰੋਂ ਕਈ ਨਾਂ ਲੋਕ ਗੀਤਾਂ ਵਿਚ ਮਿਲਦੇ ਨੇ। ਤਾਰੀਖ਼ ਇਹਨਾਂ ਨੂੰ ਭੁਲ ਗਈ, ਕਿਉਂ ਜੋ ਉਹ ਵਕਤ ਦੇ

ਹੁਕਮਰਾਨ ਦੇ ਬਾਗ਼ੀ ਸਨ। ਤਾਰੀਖ਼ ਦੀ ਕਲਮ ਉਤੇ ਦੁਸ਼ਮਣ ਦਾ ਕਬਜ਼ਾ ਸੀ। ਅਵਾਮੀ ਸ਼ਾਇਰਾਂ (ਲੋਕ ਕਵੀਆਂ) ਨੇ ਮੁਜਾਹਿਦਾਂ ਦੀ ਸ਼ਾਨ ਵਿਚ ਸ਼ਿਅਰ ਕਹਿ ਕੇ ਉਹਨਾਂ ਨੂੰ ਜ਼ਿੰਦਾ ਕਰ ਦਿੱਤਾ। ਅਸਲ ਗਲ ਇਹ ਕਿ ਸ਼ਾਇਰ ਨੂੰ ਆਪਣਾ ਜੀਆਲਾ ਪਸੰਦ ਸੀ। ਅਵਾਮੀ ਸ਼ਾਇਰ ਨੇ ਅੰਗ੍ਰੇਜ਼ ਦੀ ਹਕੂਮਤ ਦੇ ਖ਼ਿਲਾਫ਼ ਉਠ ਖੜੇ ਹੋਣ ਵਾਲਿਆਂ ਦੇ ਨਾਂ ਮਹਿਫ਼ੂਜ਼ (ਸੁਰੱਖਿਅਤ) ਕਰ ਛੱਡੇ ਨੇ। ਢੋਲੇ ਦੇ ਬੋਲ ਸੁਣੋ –

ਕਾਲ ਬੁਲੇਂਦੀ ਨਾਰਦ ਵਗਾਏ ਢੋਲ ਤੂਫ਼ਾਨ ਦੇ
ਖਰਲ ਨੂੰ ਹੁਕਮ ਪਗ ਦਾ
ਥਾਪੜੇ ਹਜ਼ਰਤ ਪੀਰ ਪੀਰਾਨ ਦੇ

–ਇਕ ਹੋਰ ਢੋਲਾ ਇੰਜ ਸ਼ੁਰੂ ਹੁੰਦਾ ਏ –

ਕਾਲ ਬੁਲੇਂਦੀ ਨਾਰਦ ਕੀਤਾ ਸ਼ੋਰ ਹੰਗਾਮਾ
ਉਰੇ ਅਹਿਮਦ, ਪਰੇ ਸਾਰੰਗ
ਵਿਚੋਂ ਗਈਆਂ ਦਰ ਵੜ ਰਾਠ ਜਹਾਨਾਂ

ਰਾਠ ਕਿਸ ਸ਼ਾਨ ਨਾਲ ਅੰਗ੍ਰੇਜ਼ ਤੇ ਚੜ੍ਹ ਦੌੜੇ ਸਨ। ਲੋਕ ਸ਼ਾਇਰ ਉਹਨਾਂ ਦੇ ਘੋੜਿਆਂ ਦਾ ਜ਼ਿਕਰ ਵੀ ਨਹੀਂ ਭੁਲਿਆ। ਖਰਲਾਂ ਦੇ ਕੋਲ ਘੋੜਿਆਂ ਦੀ ਇਕ ਖ਼ਾਸ ਨਸਲ ਏ, ਜਿਹਨੂੰ ਉਹ 'ਮੋਰਨਾ' ਕਹਿੰਦੇ ਨੇ। ਘੋੜੀ ਨੂੰ 'ਮੋਰਨੀ'। ਅਹਿਮਦ ਖ਼ਾਂ ਆਪਣੀ 'ਮੋਰਨੀ' ਤੇ ਸਵਾਰ ਸੀ। ਸ਼ਾਇਰ ਨੇ ਇਹਨਾ ਲਫ਼ਜ਼ਾਂ ਵਿਚ ਨਕਸ਼ਾ ਖਿਚਿਆ ਏ –

ਰਾਠਾਂ ਨਾਲ ਕੀਤੀ ਏ ਚੇੜੀ
'ਮੋਰਨੀ' ਆਣ ਪਹਿਨਾਈਆਂ ਨੇ ਥਾਨ ਦੇ
ਕੋਡੇ ਪਏ ਸੋਂਹਦੇ ਜਦੋਂ ਚੜ੍ਹਦੇ ਵਿਚ ਮੈਦਾਨ ਦੇ

ਗੰਜੀਬਾਰ ਦਾ ਦੂਜਾ ਇਨਕਲਾਬੀ ਸਬਜ਼ ਰੰਗ ਦੀ ਘੋੜੀ ਤੇ ਸਵਾਰ ਸੀ। ਉਹ ਆਪਣੀ ਘੋੜੀ ਨੂੰ ਕਿਸ ਤਰ੍ਹਾਂ ਮੈਦਾਨ ਵਿਚ ਲਿਆਇਆ ਤੇ ਕੀ ਗਲ ਆਖੀ ਸੀ। ਸ਼ਾਇਰ ਤੋਂ ਸੁਣੋ–

ਆਖੇ ਮੁਰਾਦ ਫ਼ਤਿਆਣਾ
ਸਾਵੀ ਤੈਨੂੰ ਫੇਰਾਂ ਨਿਤ ਖਰਖਰੇ ਤੇ ਦੇਵਾਂ ਖੰਡ ਨਿਹਾਰੀ
ਇਕ ਵਾਰੀ ਲੈ ਚਲ ਅੰਗ੍ਰੇਜ਼ 'ਬਰਕਲੀ' ਤੇ ਮੈਂ ਵੇਖਾਂ
ਓਸ ਦੀ ਬੱਘੀ ਕਾਲੀ

ਇਹ ਢੋਲਾ ਗਵਾਹ ਏ ਕਿ ਰਾਠ ਪਹਿਲੋਂ 'ਝਾਂਬਰੇ' ਪਿੰਡ ਵਿਚ ਜਮਾਂ ਹੋਏ ਸਨ। ਸ਼ਾਇਰ ਘੋੜੀ ਤੋਂ ਕਹਿਲਾਂਦਾ ਏ -

ਤੂੰ ਕਰ ਬਿਸਮਿੱਲਾ ਧਰ ਪੈਰ ਰਕਾਬੇ ਮੈਂ ਜਾਸਾਂ ਮਾਰ ਉਡਾਰੀ
ਫੇਰ ਸਵਾ ਨੇਜ਼ੇ ਦੌਂਹ ਆਇਆ ਤੇ 'ਸਾਵੀ' ਜਾ ਲੱਥੀ
ਵਿਚ ਝਾਂਬਰੇ ਮਾਰ ਭੰਵਾਲੀ

ਮਿਸਟਰ ਰਾਬਰਟ ਮਿੰਟਗੁਮਰੀ 1857 ਵਿਚ ਪੰਜਾਬ ਦਾ ਅਦਾਲਤੀ ਕਮਿਸ਼ਨਰ ਸੀ। ਏਸ ਦੇ ਨਾਂ ਉਤੇ ਸਾਹੀਵਾਲ ਨੂੰ ਮਿੰਟਗੁਮਰੀ ਬਣਾਇਆ ਗਿਆ ਸੀ। ਉਸ ਨੇ ਹਰ ਜ਼ਿਲ੍ਹੇ ਦੇ ਡਿਪਟੀ ਕਮਿਸ਼ਨਰ ਨੂੰ ਇਕ ਖ਼ਤ ਵਿਚ ਆਵਣ ਵਾਲੇ ਖ਼ਤਰੇ ਤੋਂ ਮੁਤੱਲਾਹ (ਵਾਕਿਫ਼) ਕਰਦਿਆਂ ਹੋਇਆਂ ਲਿਖਿਆ ਸੀ–

"ਹਰ ਸ਼ਹਿਰ ਤੇ ਹਰ ਪਿੰਡ ਵਿਚ ਬੇਸ਼ੁਮਾਰ ਐਸੇ ਲੋਕ ਮੌਜੂਦ ਹਨ ਜਿਹੜੇ ਲੋਕਾਂ ਨੂੰ ਬਗ਼ਾਵਤ ਤੇ ਉਭਾਰਨ ਦੀ ਕੋਸ਼ਿਸ਼ ਕਰ ਰਹੇ ਹਨ। ਇਹ ਗਲ ਹਨੇਰੀ ਵਾਂਗੂ ਝੁਲ ਗਈ ਏ। ਅੰਗ੍ਰੇਜ਼ ਦਾ ਰਾਜ ਖ਼ਤਮ ਹੋਣ ਵਾਲਾ ਏ। ਲੋਕਾਂ ਨੇ ਸਮਝ ਲਿਆ ਏ ਕਿ ਅੰਗ੍ਰੇਜ਼ ਦਾ ਦੀਵਾ ਬੁਝਣ ਵਾਲਾ ਏ। ਹੋ ਸਕਦਾ ਏ ਛੇਤੀ ਬਗ਼ਾਵਤ ਹੋ ਜਾਏ।"

ਗੋਗੀਰੇ ਦੀ ਲੜਾਈ ਦਾ ਜ਼ਿਕਰ ਕਰਦਿਆਂ ਹੋਇਆਂ ਮਿੰਟਗੁਮਰੀ ਲਿਖਦਾ ਏ "ਜਦੋਂ ਅਸੀਂ ਦਰਿਆ ਰਾਵੀ ਦੇ ਕੰਢੇ ਉਤੇ ਪਹੁੰਚੇ ਤਾਂ ਬਾਗ਼ੀਆਂ ਦੂਜੇ ਪਾਸਿਓਂ ਐਲਾਨ ਕੀਤਾ ਕਿ ਅਸੀਂ ਅੰਗ੍ਰੇਜ਼ ਦੇ ਗ਼ੁਲਾਮ ਨਹੀਂ। ਅਸੀਂ ਦਿੱਲੀ ਦੇ ਬਾਦਸ਼ਾਹ ਨੂੰ ਆਪਣਾ ਹਾਕਮ ਤਸਲੀਮ (ਪ੍ਰਵਾਨ) ਕਰਦੇ ਹਾਂ। ਜਦੋਂ ਅੰਗ੍ਰੇਜ਼ੀ ਫ਼ੌਜ ਦਰਿਆ ਟੱਪ ਕੇ ਪਾਰ ਪਹੁੰਚੀ ਤਾਂ ਉਹ ਬਾਗ਼ੀ ਟੋਲਾ ਬੇਲੇ ਵਿਚ ਜਾ ਵੜਿਆ। ਅੰਗ੍ਰੇਜ਼ੀ ਫ਼ੌਜ ਦੇ ਕਮਾਂਡਿੰਗ ਅਫ਼ਸਰ ਨੇ ਨੇੜੇ ਦੇ ਪਿੰਡ ਨੂੰ ਅੱਗ ਲਗਵਾ ਦਿੱਤੀ। ਜਵਾਨ ਕੈਦ ਕਰ ਲਏ। ਮਾਲ ਮਵੇਸ਼ੀ 'ਤੇ ਕਬਜ਼ਾ ਕਰ ਲਿਆ।

ਗਲ ਦਾ ਰੁਖ਼ ਤਵਾਰੀਖ਼ ਵਲ ਮੁੜ ਗਿਆ ਸੀ। ਅੰਗ੍ਰੇਜ਼ ਕਮਿਸ਼ਨਰ ਨੇ ਆਪਣੀ ਯਾਦਾਸ਼ਤ ਵਿਚ ਇਹ ਵਾਕਿਆਤ ਲਿਖੇ ਸਨ ਤਾਂ ਕਿ ਉਸ ਦੀ ਕੌਮ ਸਰਾਹੇ। ਅਵਾਮੀ ਸ਼ਾਇਰ ਨੇ ਏਸ ਗਲ ਵਲ ਇਸ਼ਾਰਾ ਕੀਤਾ ਏ ਕਿ ਰਾਵੀ ਦੇ ਮੁਜਾਹਿਦ ਅਹਿਮਦ ਖ਼ਾਨ ਖਰਲ ਨੂੰ ਜਗੀਰਦਾਰਾਂ ਮਸ਼ਵਰਾ ਦਿੱਤਾ ਸੀ -

ਚੜ੍ਹਦੇ ਦਾਅ ਪਰ੍ਹੋਂ ਪਈ ਹੋੜੇਂਦੀਆ
ਮੱਥਾ ਪਿਆ ਲੈਂਦਾ ਨਾਲ ਅੰਗ੍ਰੇਜ਼ਾਂ
ਰਾਠ ਪੂਰੇ ਨਾ ਆਸਣ ਰਾਵੀ ਦੀ ਲਾਂਭ ਦੇ

ਇਹ ਪੰਚਾਇਤ ਅੰਗ੍ਰੇਜ਼ ਦੇ ਪਾਲਤੂ ਜਗੀਰਦਾਰਾਂ ਦੀ ਸੀ ਜਿਹੜੀ ਰਾਠ ਨੂੰ ਹੋੜਨ ਆਈ ਸੀ। ਏਸ ਤਬਕੇ ਨੇ ਪੰਜਾਬ ਨੂੰ ਬਦਨਾਮ ਕੀਤਾ ਏ। ਇਹ ਸਦੀਆਂ ਤੋਂ ਆਜ਼ਾਦੀ ਤੇ ਅਵਾਮ ਦਾ ਦੁਸ਼ਮਣ ਏਂ। ਜਦ ਤਕ ਏਸ ਦੇਸ਼ ਵਿਚ ਤਬਕਾਤੀ ਜੰਗ ਨੂੰ ਤੇਜ਼ ਨਾ ਕੀਤਾ ਗਿਆ, ਜਗੀਰਦਾਰ ਤੋਂ ਨਿਜਾਤ ਮੁਸ਼ਕਿਲ ਏ!

ਢੋਲੇ ਦੇ ਅੰਦਰ ਇਕ ਸ਼ਿਅਰ ਐਸਾ ਵੀ ਏ ਜਿਹੜਾ ਗਵਾਹ ਏ ਕਿ ਅੰਗ੍ਰੇਜ਼ ਦੇ ਖ਼ਿਲਾਫ਼ ਨਫ਼ਰਤ ਏਸ ਲਈ ਵਧ ਰਹੀ ਸੀ ਕਿ ਉਸ ਨੇ ਈਸਾਈ ਮਜ਼ਹਬ ਦੀ ਤਬਲੀਗ (ਪਰਚਾਰ) ਸ਼ੁਰੂ ਕਰ ਦਿੱਤੀ ਸੀ। ਹਲਾਲ ਹਰਾਮ ਦੀ ਤਮੀਜ਼ ਉਠ ਗਈ ਸੀ। ਉਹ ਬੋਲ ਵੀ ਸੁਣ ਲਵੋ। ਅੱਲਾ ਦੇ ਮਲੰਗ ਮੁਸਲਮਾਣ ਨੂੰ ਜਗਾ ਰਹੇ ਸਨ। ਇਹ ਢੋਲਾ ਸਾਰੰਗ ਦੀ ਯਾਦ ਵਿਚ ਏ–

ਇਹ ਅੰਗ੍ਰੇਜ਼ ਸ਼ਾਗਿਰਦ ਅਫ਼ਲਾਤੂਨ ਦੇ ਕਰਣ ਕੰਮ ਸ਼ੈਤਾਨ ਦੇ
ਇਹਨਾਂ ਦੇ ਹੱਥ ਇਕ ਵਰਕਾ ਨਜੂਮ ਦਾ
ਜਿਥੋਂ ਅਕਲ ਗਏ ਵਧ ਅਯਾਨ ਦੇ
ਹਲਾਲ ਵਿਚ ਹਰਾਮ ਰਲੇਂਦੇ
ਕੁਝ ਨਹੀਂ ਦੀਨ ਮਜ਼ਹਬ ਨੂੰ ਜਾਣਦੇ
ਏਹਨਾਂ ਕਾਠ ਵਿਚੋਂ ਦੁਧ ਚੋ ਛੋੜਿਆ
ਲੋਹਾ ਭਿਜਾਇਆ ਨੇ ਵਿਚ ਈਰਾਨ ਦੇ
ਏਹਨਾਂ ਦੀਆਂ ਚੜ੍ਹਸਨ ਫ਼ੌਜਾਂ, ਮੱਥਾ ਲਗਸੀ ਵਿਚ ਮੈਦਾਨ ਦੇ
ਡੰਕੇ ਵਗ ਗਏ ਦੀਨ ਦੇ ਕਹਿ ਕਲਮਾ ਸਾਰੰਗ ਤੂੰ ਸਾਰੰਗਾ
ਹੋਕੇ ਮਿਲ ਗਏ ਸੱਲੇ–ਅੱਲਾ ਦੀ ਬਾਂਗ ਦੇ

ਗੋਗੀਰੇ ਦੇ ਹੈਡਕੁਆਟਰ ਨੂੰ ਅੰਗ੍ਰੇਜ਼ ਨੇ ਕਿਸ ਸ਼ਾਨ ਦੇ ਨਾਲ ਚੜ੍ਹਾਈ ਕੀਤੀ ਸੀ ਉਹ ਵੀ ਸੁਣ ਲਵੋ –

ਕਲ ਬੁਲੇਂਦੀ ਏ ਤੇ ਨਾਰਦ ਝੰਡ ਖਿਲਾਰੀ
ਲੰਦਨੋਂ ਚੜ੍ਹਿਆ ਅੰਗ੍ਰੇਜ਼ ਬਰਕਲੀ ਫ਼ੌਜ ਲੈ ਬੇਸ਼ੁਮਾਰੀ
ਕਹਿੰਦਾ ਅਸੀਂ ਰਾਠਾਂ ਦੇ ਮੂੰਹ ਦਿੱਤੇ ਕੜਿਆਲੇ
ਅਤੇ ਕੀਤੀ ਚੜ੍ਹ ਅਸਵਾਰੀ
ਹਿਕਣਾਂ ਦੇ ਨਕ ਵਿਚ ਲਈ ਘਤ ਮੁਹਾਰੀ

ਇਕ ਹੋਰ ਢੋਲੇ ਦੇ ਬੋਲ ਇੰਜ ਸ਼ੁਰੂ ਹੋਂਦੇ ਨੇ –

ਕਲ ਬੁਲੇਂਦੀ ਤੇ ਨਾਰਦ ਹੈ ਝੰਡ ਖਿਲਾਰੀ
ਲੰਦਨੋਂ ਚੜ੍ਹਿਆ ਅੰਗ੍ਰੇਜ਼ 'ਬਰਕਲੀ' ਫ਼ੌਜ ਲੈ ਕੇ ਬੇਸ਼ੁਮਾਰੀ
ਸੇਧਿਆ ਸੂ ਉੱਭਾ ਤੇ ਲੰਮਾ
ਝਾਂਬਰੇ ਚੂੰ ਆ ਨਿਕਲਿਆ ਮਾਰ ਭੰਵਾਲੀ
ਆਖੇ ਰਾਵੀ ਤੇ ਮਸੱਨ ਰਾਠ ਨਾ ਵਸਦੇ ਨੀ
ਹਮੂੰ ਗਈ ਏ ਵਧ ਜਟਾਲੀ
'ਬਰਕਲੀ' ਜੀਹਨੂੰ ਵੇਖ ਕੇ ਚਾਕਰ ਝੁਕ ਜਾਂਦੇ ਨੇ
ਜੱਟਾਂ ਲਿਆ ਏ ਵੱਲ ਵਿਚ ਰਾਵੀ
ਬੰਦੂਕਾਂ ਤੇ ਤੋਪਾਂ ਦਾ ਨਾਂ ਨ ਲੈਂਦਾ ਏ
ਹੱਥੀਂ ਪਕੜ ਹਲੇਂਦਾ ਤਲਵਾਰ ਦੋਧਾਰੀ
ਖਰਲਾਂ ਵੱਲ ਕੇ ਦਰਿਆ ਦੇ ਅੱਟ ਨੂੰ ਚਾ ਘਤਿਆ ਏ
ਘੋੜਾ ਗਿਆ ਏ ਧਸ ਸਣੇ ਜ਼ੀਨ ਸੁਨਹਿਰੀ
ਪਹਿਲੀ ਮਾਰੀ ਸੂਜੇ ਭਦਰੋਂ
ਦੂਜੀ ਮੁਰਾਦ ਫ਼ਤਿਆਣੇ ਹੈ ਉਲਾਰੀ
ਵਢ ਟੁਕ ਕੇ ਓਥੇ ਕਬਾਬ ਚਾ ਕੀਤਾ ਨੇ
ਵੇਖੋ ਕੇਡੇ ਚਲਾਕ ਸ਼ਿਕਾਰੀ

ਏਸ ਢੋਲੇ ਵਿਚ ਤਾਂ 'ਬਰਕਲੇ' ਨੂੰ ਤਲਵਾਰ ਚਲਾਂਦਾ ਵਿਖਾਇਆ ਗਿਆ ਹੈ। ਇਕ ਹੋਰ ਢੋਲੇ ਵਿਚ ਉਹਨੂੰ ਨੇਜ਼ਾਬਾਜ਼ ਵਿਖਾਇਆ ਏ। ਯਾਦ ਰਹੇ ਕਿ ਇਹ 1857 ਦੀ ਗਲ ਏ। ਓਦੋਂ ਸਾਹੀਵਾਲ ਨੂੰ ਜ਼ਿਲ੍ਹੇ ਦੀ ਹੈਸੀਅਤ ਹਾਸਲ ਨਹੀਂ ਸੀ। ਹੜੱਪਾ ਤੇ ਚੀਚਾਵਤਨੀ ਦਾ ਇਲਾਕਾ ਜ਼ਿਲ੍ਹਾ ਝੰਗ ਵਿਚ ਸ਼ਾਮਲ ਸੀ। ਗੋਗੀਰਾ ਪੁਰਾਣਾ ਕਸਬਾ ਸੀ ਤੇ ਓਥੇ ਦੇ ਮੁਨੱਜ਼ਮ (ਪ੍ਰਬੰਧਕੀ) ਅਫ਼ਸਰ ਨੂੰ ਪੂਰੇ ਅਖ਼ਤਿਆਰਾਤ ਹਾਸਲ ਸਨ। ਫ਼ੌਜੀ ਦਸਤਾ ਵੀ ਉਹਦੀ ਮਦਦ ਲਈ ਮੌਜੂਦ ਰਹਿੰਦਾ ਸੀ। ਏਸ ਜ਼ਾਲਮ ਦੀ ਯਾਦ ਵਿਚ ਸਾਹੀਵਾਲ ਦੇ ਗਿਰਜੇ ਅੰਦਰ ਇਕ ਲਾਠ ਮੌਜੂਦ ਏ। ਮਿੰਟਗੁਮਰੀ ਦਾ ਨਾਂ ਬਦਲ ਕੇ ਸਾਹੀਵਾਲ ਤਾਂ ਰਖ ਦਿੱਤਾ ਗਿਆ ਏ। ਇਹ ਤੌਫ਼ੀਕ ਕਿਸੇ ਨੂੰ ਨਹੀਂ ਹੋਈ ਕਿ ਉਸ ਲਾਠ ਨੂੰ ਜੇ ਸਾਂਭ ਕੇ ਰਖਣਾ ਏਂ ਤਾਂ ਅਜਾਇਬ ਘਰ ਵਿਚ ਮਲਕਾ ਵਿਕਟੋਰੀਆ ਦੇ ਬੁਤ ਕੋਲ ਰਖ ਦੇਣ। ਤੇ ਅਹਿਮਦ ਖ਼ਾਨ ਖਰਲ ਦੀ ਯਾਦ ਵਿਚ 'ਸਾਹੀਵਾਲ ਹਾਲ' ਦੇ ਸਾਹਮਣੇ ਇਕ ਲਾਠ ਬਣਾਈ ਜਾਵੇ ਜੀਹਦੇ ਉਤੇ ਅਹਿਮਦ ਖ਼ਾਨ, ਸਾਰੰਗ, ਮੁਰਾਦ ਤੇ ਸੂਜੇ ਭਦਰੋਂ

ਦੇ ਨਾਂ ਸੁਨਹਿਰੀ ਹਰਫ਼ਾਂ ਵਿਚ ਲਿਖ ਦਿੱਤੇ ਜਾਵਣ। ਗੋਗੀਰੇ ਦੇ ਮਿਡਲ ਸਕੂਲ ਦਾ ਨਾਂ ਅਹਿਮਦ ਖ਼ਾਨ ਖਰਲ ਹਾਈ ਸਕੂਲ ਰਖ ਕੇ ਆਜ਼ਾਦੀ ਦੇ ਨਾਮਵਰ ਫ਼ਰਜ਼ੰਦ (ਸਪੁੱਤਰ) ਦਾ ਹਕ ਅਦਾ ਨਹੀਂ ਹੋ ਸਕਦਾ। ਅਫ਼ਸਰਸ਼ਾਹੀ ਜੇ ਇਹ ਕੰਮ ਨਹੀਂ ਕਰ ਸਕੀ ਤਾਂ ਅਹਿਮਦ ਖ਼ਾਂ ਖਰਲ ਦੀ ਬਰਾਦਰੀ ਨੂੰ ਚੰਦਾ ਜਮਾਂ ਕਰਕੇ ਰਾਵੀ ਦੇ ਕੰਢੇ ਉਤੇ ਇਕ ਯਾਦਗਾਰ ਕਾਇਮ ਕਰ ਦੇਣੀ ਚਾਹੀਦੀ ਏ। 1958 ਵਿਚ ਜ਼ਮੀਨ ਦਾ ਬੰਦੋਬਸਤ ਹੋਇਆ ਸੀ। ਓਦੋਂ ਉਕਾੜਾ ਦੀ ਤਹਿਸੀਲ ਵਿਚ ਰਾਜਾ ਨਜ਼ਰ ਹੁਸੈਨ ਤਹਿਸੀਲਦਾਰ ਬੰਦੋਬਸਤ ਸਨ। ਇਕ ਬੈਠਕ ਵਿਚ ਮੈਂ ਉਹਨਾਂ ਨੂੰ ਆਖਿਆ ਸੀ ਕਿ ਬੰਦੋਬਸਤ ਦੇ ਮੁਹਤਮਿਮ (ਪ੍ਰਬੰਧਕ) ਸਯੱਦ ਕਾਸਮ ਰਿਜ਼ਵੀ ਨੂੰ ਆਖੋ ਕਿ ਅਹਿਮਦ ਖ਼ਾਨ ਖਰਲ ਦੀ ਯਾਦਗਾਰ ਬਣਾਵੇ। ਰਾਜਾ ਨਜ਼ਰ ਹੁਸੈਨ ਸਾਹਬ ਨੇ ਤਹਿਰੀਕ ਕੀਤੀ ਮਗਰ ਕਾਸਮ ਰਿਜ਼ਵੀ ਸਾਹਬ ਨੂੰ ਆਪਣੇ ਮਸ਼ਾਗ਼ਲ (ਰੁਝੇਵਿਆਂ) ਤੋਂ ਏਨੀ ਫ਼ੁਰਸਤ ਨਾ ਮਿਲੀ ਕਿ ਉਹ ਇਹ ਕਾਰਿ-ਖ਼ੈਰ ਕਰਦੇ। ਵੈਸੇ ਵੀ ਸਾਡੀ ਸਿਵਿਲ ਸਰਵਿਸ ਬਰਤਾਨੀਆ ਦੇ ਆਈ.ਸੀ.ਐਸ. ਅਫ਼ਸਰਾਂ ਨਾਲੋਂ ਵੀ ਵਧ ਸਾਹਬ ਏ। ਉਹਨਾਂ ਦੇ ਨਾਂ ਮੁਸਲਮਾਣਾਂ ਦੇ ਨੇ ਪਰ ਉਨ੍ਹਾਂ ਦਾ ਓੜ੍ਹਨਾ-ਵਿਛੌਣਾ, ਰਹਿਣਾ ਸਹਿਣਾ, ਬੋਲਣਾ ਚਾਲਣਾ, ਅਵਾਮ ਨੂੰ ਮਿਲਣਾ, ਰੁਅਬਦਾਬ ਅੰਗ੍ਰੇਜ਼ਾਂ ਤੋਂ ਕਿਤੇ ਵਧ ਏ। ਏਸ ਕਰਕੇ ਸਯੱਦ ਕਾਸਮ ਰਿਜ਼ਵੀ ਵੀ ਕਾਬਲਿ-ਮੁਆਫ਼ੀ ਸਨ।

– "ਜਾ ਤੈਨੂੰ ਮੁਆਫ਼ ਕੀਤਾ ਕੌੜੂ ਸਮਝ ਕੇ"

ਬਹਰਹਾਲ ਜ਼ਿਕਰ ਹੋ ਰਿਹਾ ਸੀ ਐਕਸਟ੍ਰਾ ਅਸਿਸਟੈਂਟ ਕਮਿਸ਼ਨਰ ਗੋਗੀਰਾ 'ਬਰਕਲੇ' ਦੀ ਨੇਜ਼ਾਬਾਜ਼ੀ ਦਾ। ਲੋਕ ਸ਼ਾਇਰ ਨੇ ਉਹਦੇ ਹਥ ਵਿਚ ਨੇਜ਼ਾ ਪਕੜਾ ਦਿਤਾ ਏ ਜਦਕਿ ਉਹ ਜ਼ਾਲਮ ਤਾਂ ਤੋਪਾਂ ਤੇ ਬੰਦੂਕਾਂ ਲੈ ਕੇ ਸਾਮਰਾਜ ਨੂੰ ਬਚਾਵਣ ਨਿਕਲਿਆ ਸੀ। ਬੋਲ ਸੁਣੋ ਕਿਸ ਤਰ੍ਹਾਂ ਗੋਰਾ ਅਫ਼ਸਰ ਤੇ ਰਾਵੀ ਦਾ ਰਾਠ ਮੈਦਾਨ ਵਿਚ ਉਤਰੇ ਤੇ ਮੁਰਾਦ ਫ਼ਤਿਆਣੇ ਨੇ ਉਹਨੂੰ ਢੇਰ ਕੀਤਾ-

ਅੰਗ੍ਰੇਜ਼ 'ਬਰਕਲੀ' ਤੇ ਮੁਰਾਦ ਫ਼ਤਿਆਣਾ
ਵਿਚ ਮੈਦਾਨ ਦੇ ਗਏ ਰਲ ਖੰਡਕਾਰੀ
ਅੰਗ੍ਰੇਜ਼ ਦੀ ਸਾਂਗ ਕੁਝ ਛਲਾਂਕ ਏ
ਤੇ ਮੁਰਾਦ ਦੀ ਸਾਂਗ ਕੁਝ ਭਾਰੀ
ਮੁਰਾਦ ਦਲੇਲ ਦਾ ਅਪੜਿਆ ਅੰਗ੍ਰੇਜ਼ ਤੇ
ਓਸ ਸਾਂਗ ਜਿਗਰ ਵਿਚ ਮਾਰੀ
ਤੇ ਨੀਂਹੋਂ ਕਢ ਸੁਟਿਓਸ

ਜਿਵੇਂ ਮਟ ਵਿਚੋਂ ਲੱਛਾ ਲੈਂਦਾ ਝੋਲ ਲਿਲਾਰੀ
ਸ਼ਾਬਾਸ਼ ਘਤੋ ਸੂਜੇ ਭਦਰੋਂ ਨੂੰ
ਜਿਸ ਢਾਂਹਦੇ ਨੂੰ ਡਾਂਗ ਮਾਰੀ
ਤੇ ਖਿਦੋ ਕਰ ਅੰਗ੍ਰੇਜ਼ ਨੂੰ ਸੁਟਿਆ ਸੂ
ਪਿਉ ਦਾਦੇ ਦੀ ਪੀੜ੍ਹੀ ਸੂ ਤਾਰੀ

'ਬਰਕਲੇ' ਸਾਹਬ ਦੇ ਬਰਛੀ ਮੁਰਾਦ ਫ਼ਤਿਆਣੇ ਨੇ ਮਾਰ ਕੇ ਉਹਦੀਆਂ ਆਂਦਰਾਂ ਇੰਜ ਕਢ ਲਈਆਂ ਜਿਵੇਂ ਲਿਲਾਰੀ ਆਪਣੇ ਮਟਕੇ ਵਿਚੋਂ ਸੂਤਰ ਰੰਗ ਕੇ ਕਢ ਲੈਂਦਾ ਏ ਤੇ ਸੂਜੇ ਜਵਾਨ ਨੇ ਘੋੜੇ ਤੋਂ ਡਿੱਗੇ ਹੋਏ ਅੰਗ੍ਰੇਜ਼ ਬਹਾਦਰ ਨੂੰ ਡਾਂਗ ਮਾਰ ਕੇ ਟਿੱਕੀ ਕਰ ਛਡਿਆ। ਸ਼ਾਇਰ ਨੇ ਰਜ਼ਮੀਆ ਸ਼ਾਇਰੀ (ਬੀਰ ਕਾਵਿ) ਦਾ ਹਕ ਅਦਾ ਕਰ ਛਡਿਆ ਏ। 'ਬਰਕਲੇ' ਤੇ ਉਹਦੇ ਜ਼ਾਲਮ ਸਾਥੀ ਰਾਵੀ ਦੀ ਝਲ ਵਿਚ ਭੈੜੀ ਮੌਤ ਮਾਰੇ ਗਏ। ਉਹਨਾਂ ਦੀਆਂ ਮੇਮਾਂ ਨੇ ਕਿੰਜ ਵੈਣ ਕੀਤੇ ਸਨ, ਉਹ ਵੀ ਸੁਣ ਲਵੋ –

ਮੇਮਾਂ ਬੰਗਲੇ ਵਿਚੋਂ ਰੋ ਕੇ ਨਿਕਲ ਪਈਆਂ
ਵੇਖ ਕੇ ਬੱਘੀ ਖੰਡ ਨਿਮਰੀ
ਆਖਣ ਕਿਦੇ ਗਿਆ ਏ
ਲਾਟੀ ਅੰਗ੍ਰੇਜ਼ ਉਹ ਸਾਡਾ ਨੀ
ਜਿਸ ਫ਼ਤਿਹ ਕੀਤਾ ਏ ਇਲਾਕਾ ਰਾਸ ਕੁਮਾਰੀ

ਦੂਸਰੇ ਢੋਲੇ ਦਾ ਅੰਦਾਜ਼ ਹੋਰ ਏ! ਉਹ ਵੀ ਸੁਣੋ–

ਡੀਗਰੀਂ (ਸ਼ਾਮ ਵੇਲੇ) ਘੋੜੀ ਖ਼ਬਰਾਂ ਦਿੱਤੀਆਂ
'ਬਰਕਲੀ' ਮੋਇਆ ਤੇ ਜਾ ਹਿਣਕੀ ਥਾਨ ਤੇ ਜਾ ਖਲੀ
ਬੰਗਲੇ ਵਿਚ ਰੋ ਕੇ ਨਿਕਲ ਪਈਆਂ ਮੇਮਾਂ
ਤੇ ਆਖਣ ਵੈਣ ਪਰਬਾਹਰੀ

ਏਸ ਤਰ੍ਹਾਂ ਪੰਜਾਬ ਦੇ ਜੀਆਲੇ ਇਨਕਲਾਬੀਆਂ ਨੇ ਆਪਣੇ ਲੁਟੇਰੇ ਤੇ ਜ਼ਾਲਮ ਹਾਕਮ ਨੂੰ ਕਤਲ ਕੀਤਾ ਤੇ ਅਵਾਮੀ ਸ਼ਾਇਰ ਕਹਿੰਦਾ ਏ ... ਰਾਵੀ ਤੇ ਭੇਡਾਂ ਨਹੀਂ ਵਸਦੀਆਂ ਸਗੋਂ ਮਸੱਣ ਰਾਠ ਜਟ ਵਸਦੇ ਨੇ ਜਿਨ੍ਹਾਂ ਦੁਪਹਿਰ ਵੇਲੇ ਖ਼ਜ਼ਾਨਾ ਲੁਟਿਆ, ਕੈਦੀ ਅਜ਼ਾਦ ਕਰਾਏ ਤੇ ਤਾਰੀਖ਼ੀ ਸ਼ਹਿਰ ਹੜੱਪੇ ਵਲ ਚੜ੍ਹੇ ਤੇ ਚੀਚਾਵਤਨੀ ਤਕ ਦਾ ਇਲਾਕਾ ਆਜ਼ਾਦ ਕਰਾ ਲਿਆ। ਮੇਜਰ ਕ੍ਰਾਫ਼ਰ ਚੇਂਬਰਲੇਨ ਦੀ ਫ਼ੌਜ ਦੇ ਦੰਦ ਖੱਟੇ ਕਰ ਛੱਡੇ। ਬੋਲ ਸੁਣੋ ਤੇ ਉਹਨਾਂ ਸ਼ਹੀਦਾਂ ਦੀ ਰੂਹ ਤੇ ਫ਼ਾਤਿਹਾ ਪੜ੍ਹੋ ਜਿਨ੍ਹਾਂ ਆਪਣੇ ਹਸ਼ਰ ਤੋਂ ਬੇਪਰਵਾਹ ਹੋ ਕੇ ਜੰਗਿ–ਆਜ਼ਾਦੀ ਵਿਚ ਹਿੱਸਾ ਲਿਆ।

ਰਾਵੀ ਤੇ ਮਸੱਣ ਰਾਠ ਵਸੱਣ
ਜਿਨ੍ਹਾਂ ਚਿੱਟੇ ਦਿੰਹ ਲੁਟਿਆ ਘਰ ਸਰਕਾਰੀ
ਖਰਲਾਂ ਸਿਰ ਤੇ ਹਥ ਚਾ ਰਖੇ ਨੀ
ਕਰ ਕੇ ਕੂਚ ਤਿਆਰੀ
ਆਖਣ ਸਾਨੂੰ ਲਿਖਿਆ ਢਹੀਸੀ (ਮਿਲੇਗਾ)
ਪਰ ਤੂੰ ਨਾ ਬੰਗਲੇ ਵਿਚ ਬਹਿਸੇਂ ਲਾ ਕਚਾਹਰੀ

# ਬੈਰਾਗਣ ਬਰਛੀ ਬਣ ਗਈ

ਪੰਜਾਬ ਗੌਰਮਿੰਟ ਨੇ ਇਕ ਕਿਤਾਬ 1881 ਈ. ਵਿਚ ਛਾਪੀ ਸੀ ਜੀਂਹਦਾ ਨਾਂ ਏ –"ਹਵਾਲਾਜਾਤ ਅਮੂਰਿ-ਪੰਜਾਬ ਕੀ ਇੰਤਜ਼ਾਮੀਆ ਕੀ ਅਵਾਮ ਸੇ ਖ਼ੁੱਤੋ-ਕਿਤਾਬਤ ਮੇਂ ਸੇ ਇਕਤਬਾਸਾਤ।"

ਈਹਦੇ ਵਿਚ ਲਿਖਿਆ ਏ ਕਿ 14 ਜੁਲਾਈ 1857 ਈ. ਵਾਲੇ ਦਿਨ ਫ਼ਿਰੋਜ਼ਪੁਰ ਵਿਚ 45ਵੀਂ ਤੇ 57ਵੀਂ ਫ਼ੌਜ ਨੇ ਬਗ਼ਾਵਤ ਕਰ ਦਿੱਤੀ। ਗਿਰਜਾ ਘਰਾਂ ਨੂੰ ਸਾੜ ਛਡਿਆ। ਮਿਸ਼ਨਰੀ ਸਕੂਲਾਂ ਦੀਆਂ ਇਮਾਰਤਾਂ ਤੇ ਉਹਨਾਂ ਦੇ ਉਸਤਾਦਾਂ ਨੂੰ ਜਾਲ ਛਡਿਆ। 17 ਅਫ਼ਸਰ ਹੱਥੇ ਚੜ੍ਹੇ। ਉਨ੍ਹਾਂ ਨੂੰ ਮਾਰਿਆ ਤੇ ਘਰਾਂ ਨੂੰ ਅੱਗ ਲਾ ਦਿੱਤੀ। ਇਸੇ ਕਿਤਾਬ ਵਿਚ ਫ਼ਕੀਰ ਸ਼ਾਮ ਦਾਸ ਦਾ ਜ਼ਿਕਰ ਵੀ ਆਂਦਾ ਏ। ਇਸ ਫ਼ਕੀਰ ਨੇ ਆਪਣੇ ਚੇਲਿਆਂ ਨੂੰ ਹੁਕਮ ਦਿੱਤਾ ਸੀ–

"ਅਜ ਧਰਤੀ ਮਾਤਾ ਤੁਹਾਡੇ ਕੋਲੋਂ ਬਲੀਦਾਨ (ਕੁਰਬਾਨੀ) ਮੰਗਦੀ ਏ। ਗੋਰੇ ਨੇ ਪੰਜਾਬ ਤੇ ਕਬਜ਼ਾ ਕਰਕੇ ਕਿਸਾਨਾਂ ਤੋਂ ਜ਼ਮੀਨਾਂ ਖੋਹ ਕੇ ਜਗੀਰਦਾਰਾਂ ਨੂੰ ਦੇ ਛਡੀਆਂ ਨੇ। ਦਸਤਕਾਰ ਕੰਮੀਂ ਬਣਾ ਦਿੱਤੇ ਗਏ ਨੇ। ਪਾਦਰੀ ਧਰਮ ਗਿਆਨ ਦੇ ਖ਼ਿਲਾਫ਼ ਤਕਰੀਰਾਂ ਕਰਦੇ ਫਿਰਦੇ ਨੇ। ਪੰਜਾਬ ਦੀ ਧਰਤੀ ਦਿਉ ਪੁਤਰੋ! ਆਪਣੇ ਫ਼ੌਜੀ ਭਾਈਆਂ ਦੀ ਮਦਦ ਕਰੋ। ਕੀਹ ਹੋਇਆ ਜੇ ਤੁਹਾਡੇ ਕੋਲ ਬੰਦੂਕਾਂ ਨਹੀਂ। ਆਪਣੀਆਂ ਬੈਰਾਗਣਾਂ ਨੂੰ ਬਰਛੀਆਂ ਬਣਾ ਲਵੋ। ਤੁਹਾਨੂੰ ਮਹਾਂਦੇਵ (ਆਦਮ ਅਲਯੁਸੱਲਾਮ) ਦੇ ਕਹਿਰ ਦੇ ਰੂਪ ਤ੍ਰਿਸ਼ੂਲ ਦੀ ਕਸਮ ਏਂ। ਗੋਰੇ ਹਾਕਮਾਂ ਨੂੰ ਦੇਸ ਵਿਚੋਂ ਬਾਹਰ ਕਢ ਕੇ ਜਲ ਪਾਣੀ ਪੀਣਾ। ਗ਼ੁਲਾਮ ਦੀ ਕੀਹ ਜ਼ਿੰਦਗੀ ਹੁੰਦੀ ਏ? ਜੀਉਂਦਾ ਮੋਇਆ ਬਰਾਬਰ ਏ। ਤੁਹਾਡੀ ਸੋਭਾ ਏਸ ਗਲ ਵਿਚ ਏ, ਅੰਗ੍ਰੇਜ਼ ਜਿਥੇ ਮਿਲਦਾ ਏ ਉਹਨੂੰ ਮਾਰੋ। ਇਹਨਾਂ ਦੀਆਂ ਇਸਤਰੀਆਂ ਤੇ ਔਰਤਾਂ-ਬੱਚਿਆਂ ਨੂੰ ਕੁਝ ਨਾ ਆਖਣਾ। ਤੁਸੀਂ ਫ਼ਕੀਰ ਓ, ਕੋਈ ਸਮਾਨ ਨਾ ਲੁਟਣਾ। ਕਿਸੇ ਦਾ ਵੀ ਘਰ ਨਾ ਸਾੜਨਾ। ਛਾਉਣੀ ਅੰਦਰ ਗੋਲੇ ਚਲ ਰਹੇ ਨੇ। ਜਾਉ ਸੂਰਬੀਰਾਂ ਨਾਲ ਜਾ ਰਲੋ। ਭਗਵਾਨ ਭਲੀ ਕਰੇਗਾ।"

ਫ਼ਕੀਰ ਸ਼ਾਮ ਦਾਸ ਦੇ ਚੇਲੇ ਇਨਕਲਾਬ ਜ਼ਿੰਦਾਬਾਦ ਦੇ ਨਾਅਰੇ ਲਾਉਂਦੇ, ਬੈਰਾਗਣਾਂ ਹੱਥੀਂ ਫੜ ਛਾਉਣੀ ਵਲ ਭੱਜ ਗਏ। ਦੁਸ਼ਮਣਾਂ ਨਾਲ ਜਾਂ ਟਕਰਾਏ। ਉਹਨਾਂ ਫ਼ਕੀਰਾਂ ਨੇ ਲੜਾਈ ਦਾ ਨਕਸ਼ਾ ਬਦਲ ਦਿੱਤਾ। ਉਹ ਤਾਰਕੁਲ-ਦੁਨੀਆਂ (ਤਿਆਗੀ) ਮਲੰਗ ਬੜੀ ਬੇਦਰਦੀ ਨਾਲ ਲੜੇ। ਗਿਣਤੀ ਵਿਚ ਦੋ ਸੌ ਤੋਂ ਵੀ ਘਟ ਸਨ। ਦਾਦਿ-ਸ਼ੁਜਾਅਤ (ਬਹਾਦਰੀ ਦੀ ਤਾਰੀਫ਼) ਦਿੰਦੇ ਹੋਏ ਗੋਰੇ ਸਿਪਾਹੀਆਂ ਨੂੰ ਮੌਤ ਦੇ ਘਾਟ ਉਤਾਰਦੇ ਹੋਏ, ਗੋਲੀਆਂ ਸੀਨਿਆਂ 'ਤੇ ਖਾ ਕੇ ਅਮਰ ਹੋ ਗਏ।

ਇਹਨਾਂ ਦਾ ਮੁਕਾਬਲਾ ਮੇਜਰ ਹਡਸਨ ਨਾਲ ਹੋਇਆ ਸੀ। ਫ਼ਕੀਰ ਸ਼ਾਮ ਦਾਸ ਨੂੰ ਇਕ ਦਰਖ਼ਤ ਦੇ ਟਹਿਣੇ ਨਾਲ ਲਟਕਾ ਕੇ ਫਾਂਸੀ ਦਿੱਤੀ ਗਈ। ਕਈ ਦਿਨ ਉਹਦੀ ਲਾਸ਼ ਦਰਖ਼ਤ ਨਾਲ ਲਟਕਦੀ ਰਹੀ। ਇਹਨਾਂ ਸ਼ਹੀਦਾਂ ਦੀ ਯਾਦ ਵਿਚ ਵੀ ਲੋਕ ਗੀਤ ਮਹਿਫ਼ੂਜ਼ ਏ-

ਓ ਬੱਲੇ ਬੱਲੇ ਸ਼ਾਮ ਦਾਸ ਫ਼ਕੀਰ ਆਖੇ ਚੇਲਿਆਂ ਨੂੰ
ਜਿਨ ਅਮਰ ਹੋਣਾ ਬੈਰਾਗਣ ਨੂੰ ਬਣਾ ਲੈ ਬਰਛੀ . . .

ਗੋਰਾ ਹਾਕਮ ਏਂ ਧਰਮ ਦਾ ਦੁਸ਼ਮਣ
ਬੈਰਾਗਣ ਨੂੰ ਬਣਾ ਲਉ ਬਰਛੀ . . .

ਗੋਰੇ ਦਾ ਰਾਜ ਪਿਆ ਡੋਲਦਾ ਏ
ਬੈਰਾਗਣ ਨੂੰ ਬਣਾ ਲਉ✣ ਬਰਛੀ . . .

ਜਿਨ ਪਾਪ ਅਪਣੇ ਨੇ ਝੜਾਣੇ
ਬੈਰਾਗਣ ਨੂੰ ਬਣਾ ਲੈ ਬਰਛੀ . . .

ਜਿਨ ਸਿਧਿਆਂ ਸੁਰਗ ਨੂੰ ਜਾਣਾ
ਬੈਰਾਗਣ ਨੂੰ ਬਣਾ ਲੈ ਬਰਛੀ . . .

ਮਹਾਂਦੇਵ ਦੇ ਤਰਸ਼ੂਲ ਦੀ ਕਸਮ ਤੁਹਾਨੂੰ
ਬੈਰਾਗਣ ਨੂੰ ਬਣਾ ਲਵੋ ਬਰਛੀ . . .

ਪੰਜਾਬ ਦੀ ਧਰਤੀ ਬਲੀਦਾਨ ਮੰਗਦੀ ਏ
ਬੈਰਾਗਣ ਨੂੰ ਬਣਾ ਲਵੋ ਬਰਛੀ . . .

ਗੋਰੇ ਨੂੰ ਪੰਜਾਬ ਤੋਂ ਕਢਣ ਲਈ
ਬੈਰਾਗਣ ਨੂੰ ਬਣਾ ਲਵੋ ਬਰਛੀ . . .

ਜਿੰਦ ਜਾਨ ਅਪਣੀ ਲੜਾ ਦਿਉ
ਬੈਰਾਗਣ ਨੂੰ ਬਣਾ ਲਵੋ ਬਰਛੀ . . .

ਓ ਬੱਲੇ ਬੱਲੇ ਜਿਨ ਅਮਰ ਹੋਣਾ
ਬੈਰਾਗਣ ਨੂੰ ਬਣਾ ਲੈ ਬਰਛੀ . . .

ਫ਼ਕੀਰ ਸ਼ਾਮ ਦਾਸ (ਫ਼ਿਰੋਜਪੁਰ) ਗ਼ਦਰ 'ਚ ਇਸ ਦੇ ਚੇਲੇ ਲੜੇ ਖ਼ੁਦ ਨੂੰ ਦਰਖ਼ਤ ਨਾਲ ਲਟਕਾ ਕੇ ਫ਼ਾਂਸੀ ਦਿੱਤੀ ਗਈ।

# ਖ਼ੂਨ ਮੰਗਦੀਆਂ ਸਨ ਜਿਨ੍ਹਾਂ ਦੀਆਂ ਲਾਠੀਆਂ

1857 ਈ. ਦੀ ਸਾੜ੍ਹਸਤੀ ਤੇ ਹਨੇਰੀ ਬੀਤ ਗਈ। ਜੇ ਦਿੱਲੀ ਦਾ ਬੁੱਢਾ ਮੁਗ਼ਲ ਬਾਦਸ਼ਾਹ ਹਕੀਮ ਅਹਿਸਨ ਉੱਲਾ ਖਾਂ ਜਿਹੇ ਗ਼ੱਦਾਰ ਤੇ ਮਿਰਜ਼ਾ ਇਲਾਹੀ ਬਖ਼ਸ਼ ਜਿਹੇ ਕੌਮ ਫ਼ਰੋਸ਼ ਦਾ ਕਿਹਾ ਨਾ ਮੰਨਦਾ, ਜਨਰਲ ਬਖ਼ਤ ਖ਼ਾਂ ਦੇ ਨਾਲ ਅਵਧ ਦੀ ਸਲਤਨਤ ਵਲ ਚਲਿਆ ਜਾਂਦਾ ਤਾਂ ਆਜ਼ਾਦੀ ਦੀ ਜੰਗ ਕਾਮਯਾਬ ਹੋ ਜਾਂਦੀ, ਹਿੰਦੁਸਤਾਨ ਗ਼ੁਲਾਮੀ ਤੋਂ ਬਚ ਜਾਂਦਾ।

ਈਸਟ ਇੰਡੀਆ ਕੰਪਨੀ ਦੇ ਡਾਕੂਆਂ ਨੇ ਦੇਸ ਨੂੰ ਲੁਟਿਆ। ਲੱਖਾਂ ਘਰਾਂ ਦੇ ਚਿਰਾ.ਗ ਬੁਝਾ ਦਿੱਤੇ ਗਏ। ਦਰਖ਼ਤਾ ਨਾਲ ਫਾਂਸੀਆਂ ਲੱਖਾਂ ਆਜ਼ਾਦੀ ਦੇ ਪਰਵਾਨਿਆਂ ਨੂੰ ਦਿੱਤੀਆਂ ਗਈਆਂ। ਹਜ਼ਾਰਾਂ ਆਜ਼ਾਦੀ ਦੀ ਜੰਗ ਵਿਚ ਹਿੱਸਾ ਲੈਣ ਵਾਲੇ ਤੋਪ-ਦਮ ਕਰ ਦਿਤੇ ਗਏ। ਪੰਜਾਬ ਦੇ ਜ਼ਿਲ੍ਹਾ ਲੁਧਿਆਣਾ ਵਿਚ ਇਨਕਲਾਬੀ ਜੰਗ ਲੜਨ ਵਾਲੇ ਗੁੱਜਰ ਕੌਮ ਦੇ ਮਹੱਲੇ ਵਿਚ ਮੋਰਚਾ-ਬੰਦ ਹੋ ਕੇ ਲੜੇ ਸਨ। ਏਸ ਮਹੱਲੇ ਦੇ ਗਿਆਰਾਂ ਚੌਧਰੀਆਂ ਨੂੰ ਫਾਂਸੀ ਦਿੱਤੀ ਗਈ। ਤਿੰਨ ਸੌ ਗਜ਼ ਦੇ ਨਿਸਫ਼ ਕਤਰ (ਅਧ-ਗੋਲੇ) ਵਿਚ ਵਸਣ ਵਾਲੇ ਗੁਜਰਾਂ ਦੇ ਮਕਾਨ ਮੈਦਾਨ ਬਣਾ ਦਿੱਤੇ ਗਏ। ਸਾਰੀ ਗੁੱਜਰ ਬਰਾਦਰੀ ਨੂੰ ਉਥੋਂ ਕਢ ਦਿੱਤਾ ਗਿਆ। ਅੰਗ੍ਰੇਜ਼ਾਂ ਨੇ ਗੁਜਰਾਂ ਉਤੇ 55294 ਰੁਪਏ ਤਾਵਾਨ ਪਾ ਦਿਤਾ। ਜ਼ਮੀਨਾਂ ਜ਼ਬਤ ਕਰ ਲਈਆਂ। ਮਾਲ ਮਵੇਸ਼ੀ ਨੀਲਾਮ ਕਰ ਦਿੱਤੇ ਗਏ। ਲੁਧਿਆਣੇ ਵਿਚ ਜਿਸ ਮੈਦਾਨ ਦੇ ਅੰਦਰ ਰੋਸ਼ਨੀ ਦਾ ਮੇਲਾ ਲਗਦਾ ਹੁੰਦਾ ਸੀ ਉਹ ਗੁਜਰਾਂ ਦਾ ਮਹੱਲਾ ਸੀ। 1947 ਈ. ਤਕ ਉਹ ਜਗ੍ਹਾ ਮੈਦਾਨ ਹੀ ਰਹੀ। ਉਸੇ ਮੈਦਾਨ ਵਿਚ ਇਕਤਾਰੇ ਉਤੇ ਇਕ ਅਖਾੜਾ ਰੋਸ਼ਨੀ ਦੇ ਮੇਲੇ ਵਿਚ ਲਗਿਆ ਹੋਇਆ ਸੀ। ਗਾਵਣ ਵਾਲਾ ਇਹ ਬੋਲ ਗਾ ਰਿਹਾ ਸੀ –

ਅੰਗ੍ਰੇਜ਼ ਦੇ ਰਾਜ ਤੋਂ ਪਹਿਲਾਂ
ਇਥੇ ਵਸਦੇ ਸਨ ਸ਼ੇਰ ਦਲੇਰ

ਜਿਨ੍ਹਾਂ ਵਲ ਵਲ ਮਾਰੇ ਸੀ ਗੋਰੇ
ਲਾਸ਼ਾਂ ਦੇ ਲਾ ਦਿੱਤੇ ਸੀ ਢੇਰ
ਜਿਨ੍ਹਾਂ ਗ਼ਾਜ਼ੀਆਂ ਅਗੇ ਲਿਆ ਰਖੀਆਂ ਸੀ
ਦੁੱਧ ਦੀਆਂ ਚਾਟੀਆਂ
ਖ਼ੂਨ ਮੰਗਦੀਆਂ ਸਨ ਜਿਨ੍ਹਾਂ ਦੀਆਂ ਲਾਠੀਆਂ
ਜਿਨ੍ਹਾਂ ਵਲ ਵਲ ਮਾਰੇ ਸੀ ਗੋਰੇ
ਲਾਸ਼ਾਂ ਦੇ ਲਾ ਦਿੱਤੇ ਸੀ ਢੇਰ
ਜਿਨ੍ਹਾਂ ਸੂਰਮਿਆਂ ਵੱਢੇ ਸੀ ਗੋਰੇ
✓ ਜਿਨ੍ਹਾਂ ਤੋਪਾਂ ਦੇ ਗੋਲੇ ਸਮਝੇ ਸੀ ਰੋੜ
ਜਿਹੜੇ ਛਡ ਮੈਦਾਨ ਨਾ ਦੌੜੇ
ਏਥੇ ਵਸਦੇ ਸੀ ਉਹ ਸ਼ੇਰ ਦਲੇਰ
ਜਿਨ੍ਹਾਂ ਵਲ ਵਲ ਮਾਰੇ ਸੀ ਗੋਰੇ
ਤੇ ਲਾਸ਼ਾਂ ਦੇ ਲਾ ਦਿੱਤੇ ਸੀ ਢੇਰ
ਜਿਹੜੇ ਤੋਪਾਂ ਥੀਂ ਨਾ ਡਰੇ
ਜਿਹੜੇ ਨਾਲ ਫ਼ਰੰਗੀ ਦੇ ਲੜੇ
ਜਿਹੜੇ ਆਜ਼ਾਦੀ ਦੇ ਸ਼ਹੁ ਵਿਚ
ਬਿਨ ਘੜੇ ਦੇ ਤਰੇ
ਜਿਨ੍ਹਾਂ ਚੁੰਮ ਚੁੰਮ ਗਲਾਂ ਵਿਚ ਪਾਈਆਂ ਫਾਂਸੀਆਂ
ਅਜ ਦੀਵੇ ਨੇ ਉਹਨਾਂ ਦੀਆਂ ਕਬਰਾਂ ਤੇ ਬਲੇ

# ਕਲਮ ਦੇ ਹੰਝੂ

ਈਸਟ ਇੰਡੀਆ ਕੰਪਨੀ ਦਾ ਰਾਜ ਖ਼ਤਮ ਹੋਇਆ। ਮਲਕਾ ਵਿਕਟੋਰੀਆ ਦੀ ਹਕੂਮਤ ਆ ਗਈ। ਬਰਤਾਨੀਆ ਦੀ ਹਕੂਮਤ ਨੇ ਪਿੱਠੂ ਬਣਾ ਲਿਤੇ। ਵੱਡੀਆਂ ਜਗੀਰਾਂ ਤੇ ਜ਼ੈਲਦਾਰੀਆਂ ਵੰਡੀਆਂ। ਨੰਬਰਦਾਰੀਆਂ ਕਾਇਮ ਕੀਤੀਆਂ। ਪਟਵਾਰੀ, ਗਿਰਦਾਵਰ, ਤਹਿਸੀਲਦਾਰ, ਮੈਜਿਸਟ੍ਰੇਟ, ਕਲੈਕਟਰ, ਕਮਸ਼ਿਨਰ ਬਣਾਏ। ਅਫ਼ਸਰਸ਼ਾਹੀ ਤੇ ਸਾਮਰਾਜ ਦੇ ਸ਼ਿਕੰਜੇ ਨੂੰ ਮਜ਼ਬੂਤ ਕੀਤਾ। ਮੁੱਲਾਂ ਮੁਲਾਣੇ, ਬਾਹਮਣ, ਪਾਂਧੇ, ਗ੍ਰੰਥੀ ਲਾਲਚ ਦੇ ਕੇ ਨਾਲ ਮਿਲਾ ਲਏ। ਥਾਣੇ ਬਣਾਏ। ਪੁਲੀਸ ਇਨਸਾਨਾਂ ਨੂੰ ਬੁੱਚੜਾਂ ਵਾਂਗੂੰ ਕੋਂਹਦੀ ਰਹੀ। ਜੇਲ੍ਹਾਂ ਬਣਾਈਆਂ। ਵਲਗਣਾਂ ਵਲੀਆਂ। ਫ਼ੌਜ ਵਿਚ ਨੌਕਰੀਆਂ ਦਿੱਤੀਆਂ। ਗ਼ੁਲਾਮੀ ਦੀ ਰਾਤ ਪੈ ਗਈ।

ਦਫ਼ਤਰੀ ਜ਼ਬਾਨ ਫ਼ਾਰਸੀ ਦੀ ਬਜਾਏ ਅੰਗ੍ਰੇਜ਼ੀ ਹੋ ਗਈ। ਆਜ਼ਾਦੀ ਦੇ ਮਤਵਾਲੇ ਉਲਮਾ (ਵਿਦਵਾਨਾਂ) ਦੇ ਜਾਨਸ਼ੀਨਾਂ ਨੇ ਮਸੀਤਾਂ ਸੰਭਾਲ ਲਈਆਂ, ਮਦਰਸੇ ਖੋਲ੍ਹ ਲਏ। ਹਿੰਦੂ ਸੂਦਖ਼ੋਰ ਪਿੰਡ ਪਿੰਡ ਹੱਟੀ ਖੋਲ੍ਹ ਕੇ ਬਹਿ ਗਏ। ਧੇਲੀ ਦੇ ਕੇ ਹਵੇਲੀਆਂ ਖ਼ਰੀਦਣ ਲਗ ਪਏ। ਜਗੀਰਦਾਰ ਤੇ ਜ਼ੈਲਦਾਰ ਮੁਨਸਿਫ਼ ਬਣਾ ਦਿੱਤੇ ਗਏ। ਉਹਨਾਂ ਨੂੰ ਕੈਦ ਕਰਨ ਦੇ ਅਖ਼ਤਿਆਰਾਤ ਮਿਲ ਗਏ। ਪੰਜਾਬ ਦੇ ਅੰਦਰ ਇਕ ਟੋਲਾ ਦਰਬਾਰੀ ਬਣਾ ਦਿੱਤਾ ਗਿਆ। ਨਹਿਰਾਂ ਨਿਕਲੀਆਂ ਤੇ ਸਾਂਦਲ ਬਾਰ, ਗੰਜੀ ਬਾਰ ਤੇ ਨੀਲੀ ਬਾਰ ਦੀਆਂ ਜ਼ਮੀਨਾਂ ਫ਼ੌਜੀਆਂ, ਜ਼ੈਲਦਾਰਾਂ ਤੇ ਪਿੱਠੂਆਂ ਵਿਚ ਤਕਸੀਮ ਹੋਈਆਂ। ਪੂਰੀ ਗੰਜੀ ਬਾਰ ਵਿਚ ਇਕ ਵੀ ਖਰਲ ਵੱਡਾ ਜ਼ਿਮੀਂਦਾਰ ਨਹੀਂ, ਉਹਨਾਂ ਨੂੰ ਫੇਰ ਵੀ ਮੁਰੱਬਾ ਮੁਰੱਬਾ ਤੇ ਅੱਧਾ ਮੁਰੱਬਾ ਭੋਏਂ ਮਿਲ ਗਈ। ਪਰ ਮੁਸੱਲੀ ਕੌਮ ਨੂੰ ਕਿਸੇ ਨੇ ਰਹਿਣ ਲਈ ਕੋਠੇ ਪਾਣ ਦੀ ਥਾਂ ਵੀ ਨਾ ਦਿੱਤੀ। ਇਹ ਧਰਤੀ ਅੰਗ੍ਰੇਜ਼ ਦਿਆਂ ਪਿੱਠੂਆਂ ਵਿਚ ਵੰਡ ਦਿੱਤੀ ਗਈ।

ਮੌਲਵੀ ਖ਼ਰੀਦੇ ਗਏ। ਉਹਨਾਂ ਕੁਫ਼ਰ ਦੀਆਂ ਫ਼ੈਕਟਰੀਆਂ ਖੋਲ੍ਹ ਦਿੱਤੀਆਂ। ਇਕ ਦੀਨ ਦੇ ਮੰਨਣ ਵਾਲੇ ਗਰੋਹਾਂ ਵਿਚ ਤਕਸੀਮ ਹੋ ਗਏ। ਇਕ ਗਰੋਹ ਅੰਗ੍ਰੇਜ਼ ਦੀ ਹਕੂਮਤ ਨੂੰ 'ਰਹਿਮਤ' ਕਹਿਣ ਲਗ ਪਿਆ। ਇਕ ਵਜ਼ੀਫ਼ਾ-ਖ਼ਾਰ ਨੇ ਤਲਵਾਰ ਦਾ ਜਹਾਦ ਮਨਸੂਖ਼ ਕਰ ਛਡਿਆ। ਹਨੇਰੀ ਘੁਲ ਗਈ।

ਜਗੀਰਦਾਰਾਂ ਦੇ ਸਤਾਏ ਹੋਏ ਕਿਸਾਨਾਂ ਦੇ ਪੁੱਤਰ, ਸੂਦ-ਖ਼ੋਰਾਂ ਦੇ ਮਾਰੇ ਹੋਏ ਦਸਤਕਾਰ, ਆਪਣੀ ਗ਼ੈਰਤ ਨੂੰ ਬਚਾਣ ਵਾਲੇ, ਕੜਕਬਾਜ਼ ਤੇ ਸੂਰਮੇ ਜਿਨ੍ਹਾਂ ਦੀਆਂ ਮਿਹਨਤਾਂ ਜਗੀਰਦਾਰ ਖਾ ਜਾਂਦੇ ਸਨ, ਜਿਨ੍ਹਾਂ ਦੀਆਂ ਇੱਜ਼ਤਾਂ ਨਾਲ ਜ਼ਿਮੀਂਦਾਰਾਂ ਦੇ ਛੋਕਰੇ ਖੇਡ ਰਹੇ ਸਨ, ਜਿਹੜੇ ਦਿਨ ਰਾਤ ਹਲ ਵਾਹ ਕੇ ਤੇ ਪਾਣੀ ਲਾ ਕੇ ਢਿੱਡੋਂ ਭੁੱਖੇ ਰਹਿੰਦੇ ਸਨ, ਜਿਨ੍ਹਾਂ ਦੇ ਜਿਸਮਾਂ ਉਤੇ ਲੀਰਾਂ ਲਟਕਦੀਆਂ ਰਹਿੰਦੀਆਂ ਸਨ, ਉਹ ਜਦੋਂ ਇਸ ਇਸਤਹਾਲੀ ਮੁਆਸ਼ਰੇ (ਲੋਟੂ ਵਰਤਾਰੇ) ਤੋਂ ਬਗ਼ਾਵਤ ਕਰਦੇ ਸਨ ਤਾਂ ਉਹ ਜ਼ਾਲਮ ਦੇ ਖ਼ਿਲਾਫ਼ ਆਪਣੀ ਡਾਂਗ ਯਾਂ ਬਰਛੀ ਇਸਤੇਮਾਲ ਕਰਦੇ ਸਨ। ਉਹ ਜ਼ਾਲਮ ਨੂੰ ਵੱਢ ਕੇ ਪਿੰਡ ਛੱਡ ਕੇ ਜੰਗਲਾਂ ਨੂੰ ਚਲੇ ਜਾਂਦੇ ਸਨ। ਉਹ ਹਰ ਜ਼ਾਲਮ ਦੀ ਗਰਦਨ ਮਾਰਦੇ ਸਨ। ਉਹਨਾਂ ਨੂੰ ਬਰਤਾਨੀਆਂ ਦੀ ਪੁਲੀਸ ਨੇ 'ਡਾਕੂਆਂ' ਦਾ ਨਾਂ ਦਿੱਤਾ। ਤੇ ਪੁਲੀਸ ਗਜ਼ੇਟੀਅਰ ਛਾਪੇ। ਝੂਠੀਆਂ ਰਿਪੋਰਟਾਂ ਲਿਖੀਆਂ। ਅੰਗ੍ਰੇਜ਼ ਦੇ ਬੂਟ ਦੀ ਟੋ (ਪੱਬ) ਚੱਟਣ ਵਾਲਿਆਂ ਦੇ ਬਿਆਨ ਲਏ ਜਾਂਦੇ। ਡਕੈਤੀ ਤੇ ਕਤਲ ਦੇ ਮੁਕੱਦਮੇ ਦਰਜ ਹੁੰਦੇ। ਅਦਾਲਤਾਂ ਫਾਂਸੀਆਂ ਤਜਵੀਜ਼ ਕਰਦੀਆਂ ਤੇ 'ਕਾਲੇਪਾਣੀ' ਦੀਆਂ ਸਜ਼ਾਵਾਂ ਦਿੱਤੀਆਂ ਜਾਂਦੀਆਂ ਰਹੀਆਂ। ਉਸ ਨਜ਼ਾਮ ਦੇ ਬਾਗ਼ੀ ਅਗਰ ਇਨਕਲਾਬੀ ਕਹਾਵਣ ਦੇ ਹੱਕਦਾਰ ਨਹੀਂ ਤਾਂ ਫੇਰ ਏਸ ਧਰਤੀ ਉਤੇ ਕੋਈ ਇਨਕਲਾਬੀ ਨਹੀਂ ਜੰਮਿਆ। ਉਨ੍ਹਾਂ ਡਾਕੇ ਮਾਰੇ। ਡੁੱਗੇ ਭੰਨੇ ; ਨੰਬਰਦਾਰ, ਜ਼ੈਲਦਾਰ, ਜਗੀਰਦਾਰ, ਥਾਣੇਦਾਰ, ਤਹਿਸੀਲਦਾਰ ਕਤਲ ਕੀਤੇ। ਸੂਦਖ਼ੋਰਾਂ ਦੇ ਵਹੀਖਾਤੇ ਜਾਲੇ। ਲੁੱਟੀਆਂ ਹੋਈਆਂ ਦੌਲਤਾਂ ਦੇ ਗ਼ਰੀਬਾਂ ਦਿਆਂ ਘਰਾਂ ਵਿਚ ਛੱਟੇ ਦਿੱਤੇ। ਜੰਗਲਾਂ ਵਿਚ ਜਾ ਡੇਰੇ ਲਾਏ। ਝੰਗ ਬੇਲੇ ਆਬਾਦ ਕੀਤੇ। ਮੌਸਮਾਂ ਦੀਆਂ ਸਰਦੀਆਂ ਗਰਮੀਆਂ ਜਿਸਮਾਂ ਉਤੇ ਝਲੀਆਂ। ਪੁਲੀਸ ਦੇ ਮੁਕਾਬਲੇ ਵਿਚ ਸ਼ਹੀਦ ਹੋਏ। ਨਾ ਕਬਰਾਂ ਮਿਲੀਆਂ ਨ ਕਫ਼ਨ ਨਸੀਬ ਹੋਏ। ਨਾ ਕਿਸੇ ਨੇ ਉਹਨਾਂ ਨੂੰ ਲਾਂਬੂ ਲਾਇਆ, ਨ ਫੂੜ੍ਹੀਆਂ ਉਹਨਾਂ ਦੇ ਗ਼ਮਾਂ ਵਿਚ ਵਿਛੀਆਂ। ਪਰ ਉਹਨਾਂ ਦੀਆਂ ਨੇਕੀਆਂ ਦੀ ਜੜ੍ਹ ਬਹੁਤ ਗਹਿਰੀ ਸੀ। ਉਹ ਲੋਕਾਂ ਦਿਆਂ ਦਿਲਾਂ ਦੀਆਂ ਧੜਕਣਾਂ ਬਣ ਗਏ। ਉਹ ਮਰ ਗਏ, ਪਰ ਉਹਨਾਂ ਦੀਆਂ ਯਾਦਾਂ ਅਮਰ ਹੋ ਗਈਆਂ।

ਅੰਗ੍ਰੇਜ਼ਾਂ ਦਿਆਂ ਗਵਰਨਰਾਂ ਤੇ ਗਵਰਨਰ ਜਨਰਲਾਂ ਦੇ ਕਾਰਨਾਮੇ ਪੜ੍ਹਨ ਵਾਲੇ ਵੈਰੀ ਵੀ ਲਿਖੀ ਹੋਈ ਤਵਾਰੀਖ਼ ਨੂੰ ਪੜ੍ਹਨ। ਮੈਂ ਤੇ ਉਹਨਾਂ ਸੂਰਮੇ ਬਹਾਦਰਾਂ ਤੇ ਸ਼ੇਰਾਂ ਦੇ ਗੀਤ ਗਾਵਾਂਗਾ ਜਿਹੜੇ ਗ਼ੁਲਾਮੀ ਦੀ ਜ਼ੰਜੀਰ ਨੂੰ ਤੋੜਨ ਲਈ ਜਾਨਾਂ ਵਾਰਦੇ ਰਹੇ। ਜ਼ੁਲਮ ਨੂੰ ਖ਼ਤਮ ਕਰਣ ਲਈ ਬਰਛੀਆਂ ਚਲਾਂਦੇ ਰਹੇ। ਜਿਨ੍ਹਾਂ ਦੇ ਖ਼ੂਨ ਨਾਲ ਪੰਜਾਬ ਦੀ ਧਰਤੀ ਸੁਰਖ਼ ਹੁੰਦੀ ਰਹੀ। ਉਹਨਾਂ ਦੀ ਜਗਾਈ ਹੋਈ ਜੋਤ ਜਗਦੀ ਰਹੀ। ਅਜ ਜ਼ੁਲਮ ਨੂੰ ਖ਼ਤਮ ਕਰਨ ਲਈ ਮਜ਼ਲੂਮ ਜਮ੍ਹਾਂ ਹੋ ਰਹੇ ਨੇ। ਮਜ਼ਦੂਰ ਕਾਰਖ਼ਾਨੇਦਾਰ ਦੇ ਖ਼ਿਲਾਫ਼, ਮੁਜ਼ਾਰਾ ਜਗੀਰਦਾਰ ਦੇ ਖ਼ਿਲਾਫ਼ ਮੁਨੱਜ਼ਮ (ਜਥੇਬੰਦ) ਹੋ ਰਿਹਾ ਏ। ਕੰਮੀਆਂ ਦੇ ਪੁੱਤਰ

ਜ਼ਿਮੀਦਾਰਾਂ ਨੂੰ ਲਲਕਾਰ ਰਹੇ ਨੇ। ਸਾਮਰਾਜ ਦੀਆਂ ਨਿਸ਼ਾਣੀਆਂ ਮਿਟਾਈਆਂ ਜਾ ਰਹੀਆਂ ਨੇ। ਪੰਜਾਬ ਜਾਗ ਰਿਹਾ ਏ। ਏਸ ਵਾਸਤੇ ਪੰਜਾਬ ਦਿਆਂ ਇਨਕਲਾਬੀਆਂ ਦੀ ਦਾਸਤਾਨ ਲਿਖਣ ਲਈ ਕਲਮ ਸੰਭਾਲਿਆ ਏ।

# ਜੀਉਣਾ ਮੌੜ ਕਿਸੇ ਨਹੀਂ ਜਣਨਾ

ਜੀਉਣਾ ਮੌੜ ਰਿਆਸਤ ਸੰਗਰੂਰ ਦਾ ਰਹਿਣ ਵਾਲਾ ਸੀ। ਜਦੋਂ ਆਜ਼ਾਦੀ ਦੀ ਸਵੇਰ ਹੋਈ, ਓਦੋਂ ਵੀ ਜੀਉਣੇ ਦੇ ਘਰ ਵਿਚ ਪੀਲੂ ਦਾ ਉਹ ਦਰਖ਼ਤ ਖੜਾ ਸੀ ਜੀਹਦੀ ਛਤਰ ਛਾਂ ਥੱਲੇ ਖੇਡਿਆ ਸੀ, ਜੀਹਦੇ ਥੱਲੇ ਉਸ ਜਵਾਨ ਹੋ ਕੇ ਡੰਡ ਪਟ ਬਣਾਏ ਸਨ।

ਓਸ ਪੀਲੂ ਦੇ ਦਰਖ਼ਤ ਥੱਲੇ ਜਵਾਨ ਆਪਣੇ ਵੈਰ ਲੈਣ ਦੇ ਅਹਿਦ ਕਰਦੇ ਹੁੰਦੇ ਸਨ। ਇਹ ਗਲ ਮਸ਼ਹੂਰ ਸੀ ਜਿਹੜਾ ਬੁਜ਼ਦਿਲ ਸਤ ਦਿਹਾੜੇ ਏਸ ਦਰਖ਼ਤ ਥੱਲੇ ਗੁਜ਼ਾਰ ਲਏ, ਉਹ ਦਲੇਰ ਹੋ ਜਾਂਦਾ ਏ।

ਪੰਜਾਬ ਦੇ ਜ਼ਿਲ੍ਹਾ ਫ਼ਿਰੋਜ਼ਪੁਰ, ਰਿਆਸਤ ਕਪੂਰਥਲਾ, ਜ਼ਿਲ੍ਹਾ ਜਲੰਧਰ, ਹੁਸ਼ਿਆਰਪੁਰ ਤੇ ਲੁਧਿਆਣਾ ਅੰਦਰ ਜਵਾਨ ਬੋਲੀਆਂ ਪਾਂਦੇ ਹੋਏ ਜੀਉਣੇ ਮੌੜ ਦਾ ਜ਼ਿਕਰ ਇੰਜ ਕਰਦੇ ਸਨ –

ਘਰ ਘਰ ਪੁਤ ਜੰਮਦੇ
ਜੀਉਣਾ ਮੌੜ ਕਿਸੇ ਨਹੀਂ ਜਣਨਾ
ਓ ਬੱਲੇ ਬੱਲੇ, ਓ ਬੱਲੇ ਬੱਲੇ

ਜੀਉਣੇ ਮੌੜ ਦਾ ਊਂਠ ਕਾਲਾ
ਤੇ ਬੀੜ ਵਿਚ ਜਾ ਵੜਿਆ
ਓ ਬੱਲੇ ਬੱਲੇ, ਓ ਬੱਲੇ ਬੱਲੇ

ਜਦੋਂ ਛਵ੍ਹੀ ਮੌੜ ਦੀ ਚਮਕੀ
ਕੋਠੀ ਪੁਲਸ ਵਾਲਿਆਂ ਦੀ ਧੜਕੀ
ਓ ਬੱਲੇ ਬੱਲੇ, ਓ ਬੱਲੇ ਬੱਲੇ

ਜਦੋਂ ਮੌੜ ਦੇ ਊਂਠ ਦੀ ਝਾਂਜਰ ਛਣਕੀ
ਸਰਕਾਰਾਂ ਛਡ ਕੇ ਮੈਦਾਨ ਭਜੀਆਂ
ਓ ਬੱਲੇ ਬੱਲੇ, ਓ ਬੱਲੇ ਬੱਲੇ

ਜੀਊਣੇ ਮਾਰਿਆ ਜ਼ੀਰੇ ਵਿਚ ਡਾਕਾ
ਤੇ ਮੋਹਰਾਂ ਦੀ ਛੱਟ ਲੱਦ ਲਈ
ਓ ਬੱਲੇ ਬੱਲੇ, ਓ ਬੱਲੇ ਬੱਲੇ

ਜੀਊਣੇ ਦਿੱਤੇ ਮੋਹਰਾਂ ਦੇ ਛੱਟੇ
ਤੇ ਚਮਾਰੀਆਂ ਦੇ ਹਾਰ ਬਣ ਗਏ
ਓ ਬੱਲੇ ਬੱਲੇ, ਓ ਬੱਲੇ ਬੱਲੇ

ਜੀਊਣੇ ਮੌੜ ਦਾ ਨਾਂ ਜਦੋਂ ਸੁਣਿਆ
ਛਿੰਜ ਵਿਚੋਂ ਪੁਲਸਾਂ ਨਸੀਆਂ
ਓ ਬੱਲੇ ਬੱਲੇ, ਓ ਬੱਲੇ ਬੱਲੇ

ਜੀਊਣੇ ਮੌੜ ਨੇ ਇੰਜ ਦੌਲਤਾਂ ਵੰਡੀਆਂ
ਪਿੰਡਾਂ ਚੋਂ ਗ਼ਰੀਬੀ ਨਸ ਗਈ
ਓ ਬੱਲੇ ਬੱਲੇ, ਓ ਬੱਲੇ ਬੱਲੇ

ਜੀਊਣੇ ਦਾ ਬੋਤਾ ਆ ਵੜਿਆ ਬਜ਼ਾਰੇ
ਤੇ ਕਪੂਰਥਲੇ ਦੀਆਂ ਕੰਧਾਂ ਹਿਲੀਆਂ
ਓ ਬੱਲੇ ਬੱਲੇ, ਓ ਬੱਲੇ ਬੱਲੇ

ਜੀਊਣਾ ਮੌੜ ਸਾਂਵਲੇ ਰੰਗ ਦਾ ਸਵਾ ਛੇ ਫ਼ੁਟਾ ਜਵਾਨ ਸੀ। ਉਹਦੀਆਂ ਗਊ ਵਰਗੀਆਂ ਨਸ਼ੀਲੀਆਂ ਅੱਖਾਂ ਸਨ। ਉਹਦਾ ਪਿਉ ਇਕ ਹਿੰਦੂ ਬਾਣੀਏਂ ਦਾ ਕਰਜ਼ਾਈ ਸੀ। ਇਲਾਕੇ ਦਾ ਮੁਨਸਫ਼ ਹਰ ਫ਼ਸਲ ਤੇ ਡਿਗਰੀ ਜਾਰੀ ਕਰ ਦਿੰਦਾ ਸੀ। ਛੇ ਮਹੀਨਿਆਂ ਦੀ ਕਮਾਈ ਤੇ ਮਾਲ ਢਾਂਡਾ ਕੁਰਕ ਲਿਆ ਜਾਂਦਾ ਸੀ। ਏਸ ਜ਼ੁਲਮ ਦੀ ਚੱਕੀ ਵਿਚ ਉਹਦਾ ਬਾਪ ਤਾਂ ਪਿਸਦਾ ਰਿਹਾ, ਪਰ ਜਦੋਂ ਜੀਊਣੇ ਨੇ ਹੋਸ਼ ਸੰਭਾਲਿਆ ਤਾਂ ਉਹ ਇਸ ਜ਼ੁਲਮ ਨਾਲ ਟਕਰਾ ਗਿਆ। ਉਹਨੇ ਆਪਣੀ ਛਵ੍ਹੀ ਨਾਲ ਹਿੰਦੂ ਖਤਰੀ ਦੀ ਧੌਣ ਲਾਹ ਛਡੀ ਤੇ ਇਲਾਕੇ ਦੇ ਮੁਨਸਫ਼ ਨੂੰ ਗਾਜਰ ਮੂਲੀ ਵਾਂਗੂੰ ਕੁਤਰ ਛਡਿਆ। ਉਸ ਨੇ ਖਤਰੀ ਦੇ ਵਹੀ ਖਾਤੇ ਜਾਲੇ, ਆਪਣੇ ਊਂਠ ਤੇ ਬੈਠਾ ਤੇ ਫ਼ਿਰੋਜ਼ਪੁਰ ਦੀ ਤਸੀਲ ਜ਼ੀਰਾ ਦੇ ਬੀੜ ਵਿਚ ਆ ਡੇਰੇ ਲਾਏ। ਏਸ ਝਲ ਬੇਲੇ ਵਿਚ ਸਿੱਖਾਂ ਦੇ ਰਾਜ ਵੇਲੇ ਦਾ ਇਕ ਖੂਹ ਸੀ। ਉਹਦੇ ਨਾਲ ਮੁਸਾਫ਼ਰਖ਼ਾਨੇ ਦੇ ਤਿੰਨ ਮਕਾਨ ਸਨ। ਉਹਨਾਂ ਮਕਾਨਾਂ ਵਿਚ ਦਿਨ ਨੂੰ ਆਂਦੇ ਜਾਂਦੇ ਬੈਠ ਜਾਇਆ ਕਰਦੇ ਸਨ। ਰਾਤੀਂ ਜੀਊਣਾ ਮੌੜ ਤੇ ਉਸ ਦਾ ਕਾਲਾ ਬਾਗੜੀ ਬੋਤਾ ਏਥੇ ਰੈਣ-ਬਸੇਰਾ ਕਰਦੇ ਸਨ। ਊਂਠ ਉਹਦੀ ਸਵਾਰੀ ਵੀ ਸੀ ਤੇ ਰਾਤੀਂ ਉਹਦਾ ਪਹਿਰਾ ਵੀ ਦੇਂਦਾ ਸੀ। ਏਥੇ ਵਾਸਾ ਕਰਕੇ ਜੀਊਣੇ ਮੌੜ ਨੇ ਸਭ ਤੋਂ ਪਹਿਲੋਂ ਧਰਮਕੋਟ ਦੇ ਨਹਿਰੂ ਖ਼ਾਨਦਾਨ ਦੀ ਜੰਞ ਲੁੱਟੀ ਸੀ। ਜ਼ੇਵਰ, ਗਹਿਣੇ ਪਾਤੇ, ਰੁਪਏ,

ਆਨੇ, ਪੈਸੇ ਟਕੇ ਇਕ ਥਾਂ ਰਖਾ ਕੇ ਸਾਰੀ ਜੰਞ ਨੂੰ ਹੁਕਮ ਦਿੱਤਾ -ਆਪਣੀਆਂ ਪਗੜੀਆਂ ਤੇ ਟੋਪੀਆਂ ਵੀ ਲਾਹ ਕੇ ਰਖ ਦਿਉ। ਸੂਦਖ਼ੋਰੋ ! ਤੁਸਾਂ ਸਾਰੇ ਇਲਾਕੇ ਦਾ ਲਹੂ ਪੀਤਾ ਏ। ਤੁਸਾਂ ਗ਼ਰੀਬਾਂ ਦੀ ਸਦਾ ਪਤ ਲਾਹੀ ਏ। ਏਸ ਕਰਕੇ ਮੈਂ ਤੁਹਾਡੀਆਂ ਪਗੜੀਆਂ ਤੇ ਟੋਪੀਆਂ ਲੁਹਾਣੀਆ ਨੇ। ਬੰਦੇ ਦੇ ਪੁੱਤਰ ਬਣ ਜਾਉ। ਸੂਦ ਦੇ ਖਾਤੇ ਪਾੜ ਦਿਉ ਨਹੀਂ ਤੇ ਤੁਹਾਡੀ ਜੱਦ ਮਾਰ ਦਿਆਂਗਾ।

ਨੰਗੇ ਸਿਰੀਂ ਸੂਦਖ਼ੋਰ ਬਿਨ ਢੁਕਿਆਂ ਵਾਪਸ ਮੁੜ ਗਏ। ਜੀਊਣੇ ਨੇ ਚਾਂਦੀ ਦੀਆਂ ਹਮੇਲਾਂ ਅਪਣੇ ਊਠ ਨੂੰ ਪਹਿਨਾਈਆਂ ਤੇ ਪਗੜੀਆਂ ਲੱਦ ਕੇ ਨਕਦੀ ਤੇ ਜ਼ੇਵਰ ਅੱਗੇ ਰਖੇ ਤੇ "ਤਲਵੰਡੀ" ਜਾ ਵੜਿਆ। ਛਾਹ ਵੇਲਾ ਸੀ। ਚਮਿਆਰਾਂ ਦੇ ਬਾਸੇ ਪਹੁੰਚ ਕੇ ਐਲਾਨ ਕੀਤਾ-ਜਿਸ ਗ਼ਰੀਬ ਦਾ ਪੁੱਤ ਧੀ ਕਵਾਰਾ ਏ ਮੇਰੇ ਵਲ ਆਵੇ। ਏਸ ਗੰਢ ਵਿਚ ਜ਼ੇਵਰ ਅਤੇ ਗਹਿਣੇ ਨੇ! ਸੰਭਾਲ ਲਵੋ। ਏਸ ਪੰਡ ਵਿਚ ਪਗੜੀਆਂ ਨੇ, ਆਪਣੇ ਸਿਰਾ ਤੇ ਲਪੇਟ ਲਵੋ। ਆਪਣੀਆਂ ਧੀਆਂ ਭੈਣਾਂ ਦੇ ਦੁਪੱਟੇ ਬਣਾ ਲੈਣਾ। ਤੇ ਅਸ਼ਰਫ਼ੀਆਂ ਤੇ ਰੁਪਿਆਂ ਪੈਸਿਆਂ ਦੇ ਘਰੋ ਘਰੀਂ ਛੱਟੇ ਦੇਂਦਾ ਹੋਇਆ ਪੱਤੀ ਵਿਚੋਂ ਊਂਠ ਤੇ ਸਵਾਰ ਲੰਘ ਗਿਆ। ਉਹਦੇ ਨਾਲੋਂ ਜ਼ਿਆਦਾ ਉਹਦੇ ਕਾਲੇ ਊਂਠ ਦੀਆਂ ਧੁੰਮਾਂ ਪੈ ਗਈਆਂ-

ਕਾਲੇ ਬੋਤੇ ਦਿਆ ਅਸਵਾਰਾ
ਧਰਤੀ ਦਿਆ ਸ਼ਿਂਗਾਰਾ
ਤੇਰੀ ਛਵ੍ਹੀ ਮਾਰੇ ਚਮਕਾਰਾ
ਵੇ ਸਖ਼ੀਆ ਤੂੰ ਕਿੱਥੋਂ ਆਂ

ਇਹ ਜੀਉਣਾ ਮੌੜ ਏ ਲਾੜਾ
ਜਿਨ ਪਾਇਆ ਸੂਦਖ਼ੋਰਾਂ ਨੂੰ ਪੁਆੜਾ
ਜੀਹਦੀ ਛਵ੍ਹੀ ਬਣ ਗਈ ਏ ਕੁਹਾੜਾ
ਇਹ ਦਾ ਬਾਸਾ ਬੀੜ ਵਿਚ ਨੀ

ਜੀਉਣਾ ਮੌੜ ਆਪਣੀ ਮਰਦਾਨਗੀ ਦਾ ਲੋਹਾ ਏਸ ਤਰ੍ਹਾਂ ਮੰਨਵਾਂਦਾ ਰਿਹਾ। ਓਸ ਸਿਖ ਜਗੀਰਦਾਰਾਂ ਦੀਆਂ ਜੰਞਾਂ ਵੀ ਤਨ-ਤਨਹਾ ਲੁਟੀਆਂ। ਕੋਈ ਜਵਾਨ ਉਸਦੇ ਮੂੰਹ ਨਾ ਆਇਆ। ਉਹ ਬੀੜ ਦੇ ਆਲ ਦੁਆਲੇ ਦੇ ਗ਼ਰੀਬਾਂ ਦੀ ਆਸ ਬਣ ਗਿਆ। ਲੋੜਵੰਦ ਉਸ ਕੋਲ ਸਵੇਰੇ ਸ਼ਾਮ ਆਂਦੇ ਜਦੋਂ ਉਹ ਆਪਣੇ ਕਾਲੇ ਊਂਠ ਤੇ ਬਹਿਕੇ ਨਿਕਲਦਾ। ਸੂਦਖ਼ੋਰਾਂ ਤੇ ਜਗੀਰਦਾਰਾਂ ਦੀ ਰਾਖੀ ਪੁਲੀਸ ਨੇ ਉਹਨੂੰ ਇਸ਼ਤਿਹਾਰੀ ਕਰਾਰ ਦੇ ਦਿੱਤਾ। ਪੁਲੀਸ ਚੜ੍ਹਦੀ ਤੇ ਇਲਾਕੇ ਦੇ ਜ਼ੈਲਦਾਰ ਤੇ ਨੰਬਰਦਾਰ ਘੋੜਿਆਂ ਦੇ ਨਾਲ ਚੜ੍ਹਦੇ। ਝੱਲ ਬੇਲੇ ਦੇ ਆਲ ਦਵਾਲੇ ਘੇਰੇ ਪੈਂਦੇ ਰਹੇ। ਬੀੜ ਵਿਚ ਵੜਨ ਲਈ ਕਿਸੇ ਦੀ ਨਾ ਢੁਕਦੀ।

ਫੇਰ ਇੰਜ ਹੋਇਆ ਕਿ ਜ਼ੈਲਦਾਰ, ਸਫ਼ੈਦਪੋਸ਼, ਨੰਬਰਦਾਰ ਤੇ ਗੁਰਦੁਆਰਿਆਂ ਦੇ ਮਹੰਤ ਕਤਲ ਹੋਣ ਲਗ ਪਏ। ਬੱਬਰ ਅਕਾਲੀਆਂ ਨੇ ਇਲਾਕੇ ਵਿਚ ਹਾਹਾਕਾਰ ਮਚਾ ਦਿੱਤੀ। ਗਾਰਦਾਂ ਆਣ ਲਗ ਪਈਆਂ। ਬੀੜ ਦਾ ਰਾਹ ਬੰਦ ਹੋ ਗਿਆ। ਇਕ ਰਾਤੀਂ ਜੀਊਣਾ ਮੌੜ ਊਂਠ ਤੇ ਸਵਾਰ ਹੋ ਕੇ 'ਕਰੀਆਂ ਵਾਲੇ' ਆ ਗਿਆ। ਇਹ ਪਿੰਡ ਜ਼ਿਲ੍ਹਾ ਜਲੰਧਰ ਦੀ ਤਹਿਸੀਲ ਨਕੋਦਰ ਵਿਚ ਏ। ਰਾਮ ਸਿੰਘ ਕੰਬੋਹ ਦੀ ਹਵੇਲੀ ਵਿਚ ਡੇਰਾ ਲਾ ਦਿੱਤਾ। ਗਾਰਦਾਂ ਬੀੜ ਨੂੰ ਹੰਡਦੀਆਂ ਰਹੀਆਂ, ਪਰ ਮੌੜ ਦੇ ਊਂਠ ਦਾ ਖੁਰਾ ਵੀ ਨਾ ਲਭਿਆ।

ਜੀਊਣੇ ਮੌੜ ਦੀ ਸਖ਼ਾਵਤ ਦਾ ਇਕ ਹੋਰ ਵਾਕਿਆ ਸੁਣ ਲਵੋ। ਇਕ ਬੇਵਾ ਔਰਤ ਆਪਣੀ ਜ਼ੱਚਾ ਧੀ ਲਈ ਖਿਚੜੀ ਲੈ ਕੇ ਜਾ ਰਹੀ ਸੀ। ਸਰਦਾਰ ਤਰਨਤਾਰਨ ਦੇ ਇਕ ਬਾਣੀਏਂ ਦੇ ਘਰ ਦਾ ਸਫ਼ਾਇਆ ਕਰਕੇ ਆ ਰਿਹਾ ਸੀ। ਊਂਠ ਨੇ ਰਾਤੋ ਰਾਤ ਸਫ਼ਰ ਨਬੇੜਿਆ ਸੀ। ਬੋਤਾ ਥਕਿਆ ਹੋਇਆ ਸੀ। ਸਰਦਾਰ ਨੇ ਸਿਆਣੀ ਔਰਤ ਨੂੰ ਰੁਕ ਜਾਣ ਲਈ ਆਖਿਆ। ਕਾਂਰਗੇ (ਚਮੜੇ ਦਾ ਬਰਤਨ) ਵਿਚ ਪੰਜ ਸੇਰ ਘਿਉ ਸੀ। ਸਰਦਾਰ ਨੇ ਘਿਉ ਊਂਠ ਦੇ ਮੂੰਹ ਵਿਚ ਪਲਟ ਦਿੱਤਾ। ਊਂਠ ਗਟਾਗਟ ਪੀ ਗਿਆ। ਮਾਈ ਦੀ ਗਠੜੀ ਖੁਲ੍ਹਵਾਈ। ਇਕ ਬੱਚੇ ਦੇ ਪਿਆਰੇ ਪਿਆਰੇ ਕਪੜੇ ਵੇਖ ਕੇ ਪੁਛਿਆ "ਮਾਈ ਕਰਮਾਂ ਵਾਲੀਏ, ਇਹ ਜੋੜਾ ਤੇ ਕਿਸੇ ਕਾਕੇ ਦਾ ਏ।"

ਮਾਈ ਨੇ ਜਵਾਬ ਦਿੱਤਾ–"ਸਰਦਾਰ ਜੀ, ਬੂਈਆਂ ਵਾਲੇ ਪਿੰਡ ਮੇਰੀ ਧੀ ਪਰਨਾਈ ਹੋਈ ਏ। ਉਹਦੇ ਕਾਕਾ ਜੰਮਿਆ ਏਂ। ਘੀ ਖਿਚੜੀ ਲੈ ਕੇ ਚੱਲੀ ਆਂ। ਰੰਡੀ ਜ਼ਨਾਨੀ ਆਂ। ਰੱਬ ਨੇ ਦੋਹਤਰਾ ਦਿੱਤਾ ਏ। ਧੀ ਦੇ ਸਹੁਰੇ ਕੀ ਆਖਣਗੇ ?"

ਸਰਦਾਰ ਇਹ ਗਲ ਸੁਣ ਕੇ ਕੰਬ ਗਿਆ। ਆਖਿਆ "ਮੈਨੂੰ ਅਫ਼ਸੋਸ ਏ ਕੰਨਿਆਦਾਨ ਮੈਂ ਊਠ ਨੂੰ ਪਿਲਾ ਦਿੱਤਾ ਏ। ਅੱਛਾ ਇਹ ਸਾਂਭ ਦੋ ਸੌ ਅਸ਼ਰਫ਼ੀਆਂ। ਆਪਣੀ ਧੀ ਤੇ ਮੇਰੀ ਧਰਮ ਦੀ ਭੈਣ ਲਈ ਤੇ ਹੋਰ ਪੰਜਾਹ ਲੈ ਕਾਕੇ ਦੇ ਹੱਥ ਉਤੇ ਰਖ ਦੇਵੀਂ। ਵਾਹਗੁਰੂ ਮੁਆਫ਼ ਕਰੇ, ਬੜਾ ਪਾਪ ਹੋ ਗਿਆ ਏ। ਹੁਣ ਊਂਠ ਉਤੇ ਬਹਿ ਜਾ। ਮੈਂ ਤੈਨੂੰ ਬੂਈਆਂ ਵਾਲੇ ਛਡ ਆਵਾਂ।

ਇਕ ਜ਼ਮਾਨੇ ਨੇ ਵੇਖਿਆ ਸੀ। ਗਹਿਣੇ ਰੁੱਪੇ ਨਾਲ ਲਦਿਆ ਹੋਇਆ ਊਂਠ ਚੌਕ ਵਿਚ ਆ ਬੈਠਾ। ਮਾਈ ਬੁੱਢੀ ਆਪਣੀ ਧੀ ਦੇ ਘਰ ਨੂੰ ਚਲੀ ਗਈ ਤੇ ਜੀਉਣਾ ਮੌੜ ਬੀੜ ਨੂੰ ਪਰਤ ਆਇਆ।

ਸਮਾਜ ਦੇ ਹੋਰ ਸਤਾਏ ਹੋਏ ਗਭਰੂ ਉਹਦੇ ਨਾਲ ਆ ਮਿਲੇ, ਜਿਨ੍ਹਾਂ ਵਿਚ ਅਮਰ ਸਿੰਘ ਤੇ ਭਾਨ ਸਿੰਘ ਬਹੁਤ ਮਸ਼ਹੂਰ ਹੋਏ ਨੇ। ਅਮਰ ਸਿੰਘ ਪੁਲੀਸ ਮੁਕਾਬਲੇ ਵਿਚ ਮਾਰਿਆ ਗਿਆ ਸੀ, ਤੇ ਭਾਨ ਸਿੰਘ ਆਪਣੇ ਗ੍ਰੋਹ ਨਾਲ ਬੀੜ ਵਿਚ ਰਿਹਾ। ਓਦੋਂ ਬੱਬਰ

ਅਕਾਲੀਆਂ ਨੇ ਜੀਉਣੇ ਮੌੜ ਨੂੰ ਆਪਣੀ ਤਹਿਰੀਕ ਵਿਚ ਸ਼ਾਮਲ ਕਰ ਲਿਆ। ਉਹਨਾਂ ਦੀ ਤਰਗ਼ੀਬ (ਪ੍ਰੇਰਨਾ) ਉਤੇ ਜੀਉਣਾ ਜ਼ੀਰਾ ਤਹਿਸੀਲ ਦਾ ਇਲਾਕਾ ਤੇ ਨਕੋਦਰ ਦੀ ਤਹਿਸੀਲ ਦੀ ਕਮਾਨ ਭਾਨ ਸਿੰਘ ਦੇ ਸਪੁਰਦ ਕਰਕੇ ਹੁਸ਼ਿਆਰਪੁਰ ਜ਼ਿਲ੍ਹੇ ਦੇ ਪਹਾੜ ਕੋਹ ਸ਼ਿਵਾਲਕ ਦੀ ਤਰਾਈ ਵਿਚ ਆ ਗਿਆ। ਇਹ ਜੰਗ ਬਲਕਾਨ ਦਾ ਜ਼ਮਾਨਾ ਸੀ। ਪਹਿਲੀ ਜੰਗਿ-ਅਜ਼ੀਮ ਜਦੋਂ ਸ਼ੁਰੂ ਹੋਈ ਤਾਂ ਜੀਉਣੇ ਦੇ ਸਾਥੀ ਹੁਸ਼ਿਆਰਪੁਰ ਦੀ ਤਹਿਸੀਲ ਗੜ੍ਹਸ਼ੰਕਰ ਤੇ ਤਹਿਸੀਲ ਊਨਾ ਵਿਚ ਸੂਦਖ਼ੋਰਾਂ ਨੂੰ ਲੁਟਦੇ ਤੇ ਜ਼ੈਲਦਾਰਾਂ ਨੂੰ ਵੱਢਦੇ ਰਹੇ। ਥਾਣਿਆਂ ਦੇ ਮੈਗਜ਼ੀਨ ਵੀ ਲੁੱਟੇ ਜਾਂਦੇ ਰਹੇ। ਆਨੰਦਪੁਰ ਸਾਹਿਬ ਦਾ ਗੁਰਦੁਆਰਾ ਬਣਾਉਣ ਲਈ ਉਹਨਾਂ ਨੇ ਹਜ਼ਾਰਾਂ ਰੁਪਏ ਦਿੱਤੇ। ਇਹ ਗੁਰਦੁਆਰਾ ਸੰਗਿ-ਮਰਮਰ ਦਾ ਬਣਿਆ ਹੋਇਆ ਸੀ। ਇਹਦੇ ਅੰਦਰ ਸਿਖ ਗ੍ਰੰਥੀ ਦੇ ਕਹਿਣ ਮੂਜਬ ਮੌਲਾਨਾ ਅਲੀ ਦੀ "ਜ਼ੁਲਫ਼ਕਾਰ" ਤਬਰਕਾਤ (ਪਵਿੱਤਰ ਵਸਤਾਂ) ਵਿਚ ਮੌਜੂਦ ਸੀ - ਜੀਹਦੀ ਮੈਂ ਵੀ ਜ਼ਿਆਰਤ ਕੀਤੀ ਏ।

ਤਹਿਸੀਲ ਗੜ੍ਹਸ਼ੰਕਰ ਦੇ ਪਿੰਡ 'ਸਿਆਣੇ' ਦਾ ਇਕ ਕਬੱਡੀ ਦਾ ਮਸ਼ਹੂਰ ਖਿਲਾੜੀ ਸੀ ਜਿਹੜਾ ਇਲਾਕੇ ਵਿਚ ਪੜਕੌਡੀ ਦਾ ਸਾਂਢ ਸੀ। ਉਹਦਾ ਨਾਂ ਰਹਿਮਤ ਖ਼ਾਂ ਸੀ। ਗੋਰਾ ਚਿੱਟਾ ਛੇ ਫ਼ੁੱਟਾ ਜਵਾਨ, ਏਨੇ ਖ਼ੂਬਸੂਰਤ ਜਿਸਮ ਦਾ ਮਾਲਕ ਸੀ ਕਿ ਵੇਖਣ ਵਾਲੇ ਕਹਿੰਦੇ ਨੇ ਜਦ ਲੰਗੋਟਾ ਬੰਨ੍ਹ ਕੇ ਤੇਲ ਮਲ ਕੇ ਮੈਦਾਨ ਵਿਚ ਨਿਕਲਦਾ ਸੀ ਤਾਂ ਪਿੰਡਾ ਸ਼ੀਸ਼ੇ ਵਾਂਗੂੰ ਚਮਕਦਾ ਹੁੰਦਾ ਸੀ-ਭਾਵੇਂ ਵਿਚੋਂ ਮੂੰਹ ਵੇਖ ਲਵੋ। ਇਹ ਜਵਾਨ ਗਾਡੀ ਸੀ। ਇਕ ਰਾਤ ਉਹ ਗੱਡ ਉਤੇ ਖੰਡ ਦੀਆਂ ਬੋਰੀਆਂ ਲੱਦੀ ਆ ਰਿਹਾ ਸੀ। ਆਪੂੰ ਤੇ ਹੁੱਕਾ ਭਰਣ ਲਈ ਅਗ ਬਾਲ ਲਈ ਤੇ ਛੋਟੇ ਭਾਈ ਨੂੰ ਆਖਿਆ ਹੌਲੀ ਹੌਲੀ ਢੱਗੇ ਹਿੱਕੀ ਚਲ। ਗੱਡੇ ਉਤੋਂ ਇਕ ਸਾਂਸੀ ਜਵਾਨ ਨੇ ਖੰਡ ਦੀ ਬੋਰੀ ਲਾਹ ਲਈ। ਅਲੀ ਨੇ ਵੱਡੇ ਭਾਈ ਨੂੰ ਅਵਾਜ਼ ਮਾਰ ਕੇ ਦਸਿਆ -"ਭਾਈ ਖੰਡ ਦੀ ਬੋਰੀ ਸਾਂਸੀ ਨੇ ਲਾਹ ਲਈ ਏ, ਭੱਜ ਕੇ ਆਵੀਂ। ਸਾਂਸੀ ਨੇ ਲਲਕਾਰ ਕੇ ਆਖਿਆ, "ਰਹਿਮਤ ਖ਼ਾਨ ਬਚੀਂ ; ਇਹ ਕੌਡੀ ਦਾ ਪਿੜ ਨਹੀਂ। ਛਵ੍ਹੀ ਮਾਰ ਕੇ ਲੰਙਾ ਲੂੰਜਾ ਕਰ ਦਿਆਂਗਾ।

ਰਹਿਮਤ ਖ਼ਾਂ ਨੇ ਆਖਿਆ -"ਯਾਰਾ ਇਕ ਆਨਾ ਬੋਰੀ ਦਾ ਭਾੜਾ ਮਿਲਦਾ ਏ। ਬਾਰਾਂ ਮੀਲ ਤੋਂ ਮਾਲ ਲਿਆਉਂਦਾ ਹਾਂ ਤੇ ਰੁਪਿਆ ਭਾੜਾ ਬਣਦਾ ਏ। ਜ਼ਾਲਮਾ, ਮੈਂ ਤੇ ਸਾਰੀਆਂ ਸਰਦੀਆਂ ਵਿਚ ਬੋਰੀ ਦਾ ਮੁੱਲ ਪੂਰਾ ਨਹੀਂ ਕਰ ਸਕਾਂਗਾ। ਸਾਂਸੀ ਬੋਰੀ ਚੁਕ ਕੇ ਖੜ ਵਿਚ ਤੁਰਦਾ ਗਿਆ। ਰਹਿਮਤ ਖ਼ਾਂ ਹੁੱਕਾ ਭਾਈ ਨੂੰ ਫੜਾਇਆ ਤੇ ਚੀਤੇ ਵਾਂਗੂੰ ਸਾਂਸੀ ਤੇ ਜਾ ਉਪੜਿਆ। ਸਾਂਸੀ ਨੂੰ ਸਣੇ ਬੋਰੀ ਜੱਫਾ ਪਾ ਲਿਆ, ਚੁਕਿਆ ਤੇ ਗੱਡ ਉਤੇ ਲਿਆ ਸੁਟਿਆ। ਦੋ ਬੋਰੀਆਂ ਹੋਰ ਸਾਂਸੀ ਉਤੇ ਸੁਟ ਦਿੱਤੀਆਂ। ਸਾਂਸੀ ਵੀ ਢਾਈ ਮਣ ਦਾ ਜਵਾਨ ਸੀ। ਮੁਕਦੀ ਗਲ ਇਹ ਸਾਂਸੀ ਨੇ ਰਹਿਮਤ ਖ਼ਾਂ ਨੂੰ ਦਸਿਆ "ਇਹ ਬੋਰੀ ਜੀਉਣੇ

ਮੌੜ ਦੇ ਬੱਬਰ ਸ਼ੇਰਾਂ ਲਈ ਉਤਾਰੀ ਸੀ। ਮੈਨੂੰ ਛਡ ਦੇ ਤੇ ਗੱਡਾ ਲੈ ਜਾ। ਰਹਿਮਤ ਖ਼ਾਂ, ਤੇਰੇ ਜਿਹੇ ਪੁੱਤਰ ਖਤਰੀਆਂ ਦੇ ਭਾੜੇ ਢੋਣ ਲਈ ਮਾਵਾਂ ਨਹੀਂ ਜਣਦੀਆਂ ..।"

ਰਹਿਮਤ ਖ਼ਾਨ ਨੇ ਸਾਂਸੀ ਤੋਂ ਖੰਡ ਦੀਆਂ ਬੋਰੀਆਂ ਵੱਖ ਕੀਤੀਆਂ। ਸਾਂਸੀ ਛਵ੍ਹੀ ਲੈ ਕੇ ਚਲਾ ਗਿਆ। ਉਸ ਸਾਰਾ ਕਿੱਸਾ ਜੀਉਣੇ ਮੌੜ ਨੂੰ ਸੁਣਾਇਆ ਤੇ ਜੀਉਣਾ ਖ਼ੁਦ ਊਠ ਤੇ ਬਹਿ ਕੇ ਰਹਿਮਤ ਖ਼ਾਂ ਪਹਿਲਵਾਨ ਦੇ ਪਿੰਡ ਆਇਆ। ਉਹਨੂੰ ਕਾਇਲ ਕਰਕੇ ਆਪਣੀ ਰਾਹ ਤੇ ਲਾ ਲਿਆ।

ਰਹਿਮਤ ਖ਼ਾਂ, ਪ੍ਰੀਤਮ ਸਿੰਘ ਤੇ ਕਰਤਾਰ ਸਿੰਘ ਢਿੱਲੋਂ, ਤਿੰਨੇ ਕਬੱਡੀ ਦੇ ਖਿਲਾੜੀ ਅੰਗ੍ਰੇਜ਼ ਦੇ ਬਾਗ਼ੀ ਬਣ ਗਏ। ਉਹਨਾਂ ਨੇ ਪਹਿਲੀ ਵਾਰਦਾਤ ਇਕ ਸੁਨਾਰ ਸੂਦਖ਼ੋਰ ਦੇ ਘਰ ਕੀਤੀ। ਮਣਾਂ ਚਾਂਦੀ ਤੇ ਸੇਰਾਂ ਸੋਨਾ ਲੁਟਿਆ। ਅਸ਼ਰਫ਼ੀਆਂ ਤੇ ਰੁਪਿਆਂ ਦੀਆਂ ਪੰਡਾਂ ਬੰਨ੍ਹ ਲਈਆਂ ਤੇ ਜਾਂਦੇ ਹੋਏ ਵਹੀ ਖਾਤੇ ਸਾੜ ਗਏ। ਰੁਪਏ ਤੇ ਅਸ਼ਰਫ਼ੀਆਂ ਇਲਾਕੇ ਦੇ ਗ਼ਰੀਬਾਂ ਵਿਚ ਵੰਡ ਛਡੇ। ਧੁੰਮਾਂ ਪੈ ਗਈਆਂ। ਪੁਲਸਾਂ ਚੜ੍ਹ ਪਈਆਂ ਤੇ ਜੀਉਣਾ ਮੌੜ ਆਪਣੇ ਗ੍ਰੋਹ ਨੂੰ ਲੈ ਕੇ ਹਿਮਾਲੀਆ ਪਹਾੜ ਦੀ ਤਰਾਈ ਵਿਚ "ਨੈਣਾ ਦੇਵੀ" ਦੀਆਂ ਪਹਾੜੀਆਂ ਨੂੰ ਚਲਾ ਗਿਆ। ਉਥੇ ਉਹ ਸਾਧੂ ਦੇ ਰੂਪ ਵਿਚ ਫਿਰਿਆ ਕਰਦਾ ਸੀ।

ਉਹਦੇ ਗ੍ਰੋਹ ਦਾ ਕਈ ਵਾਰ ਪੁਲੀਸ ਨਾਲ ਟਾਕਰਾ ਹੋਇਆ। ਪੁਲੀਸ ਦੇ ਕਈ ਵਾਰ ਦੰਦ ਖੱਟੇ ਹੋਏ। ਆਖ਼ਰ ਡੋਗਰੇ ਰਾਜਪੂਤਾਂ ਦੀ ਮਦਦ ਨਾਲ ਪੁਲੀਸ ਦੀਆਂ ਗਾਰਦਾਂ ਚੜ੍ਹੀਆਂ। ਮੁਕਾਬਲਾ ਹੋਇਆ। ਜਿਉਣਾ ਜ਼ਖ਼ਮੀ ਹੋ ਗਿਆ। ਓਦੋਂ ਵੀ ਉਹ ਸਾਧੂ ਹੀ ਨਜ਼ਰ ਆਂਦਾ ਸੀ। ਉਹਨੂੰ ਥਾਣੇ ਸੰਤੋਖਗੜ੍ਹ ਦੀ ਹਵਾਲਾਤ ਵਿਚ ਬੰਦ ਕਰ ਦਿੱਤਾ ਗਿਆ। ਜੀਉਣੇ ਦੇ ਸਾਥੀ ਰਹਿਮਤ ਖ਼ਾਨ ਦੀ ਕਿਆਦਤ (ਅਗਵਾਈ) ਵਿਚ ਹਮਲਾ-ਆਵਰ ਹੋਏ। ਗੋਲੀਆਂ ਚਲੀਆਂ। ਬੰਬ ਫਟੇ। ਥਾਣਾ ਉਡਾ ਦਿੱਤਾ ਗਿਆ। ਪੁਲੀਸ ਵਾਲਿਆਂ ਦੀਆਂ ਬੋਟੀਆਂ ਉਡ ਗਈਆਂ। ਜੀਉਣਾ ਮੌੜ ਵੀ ਹਵਾਲਾਤ ਦੇ ਢਹਿਣ ਨਾਲ ਛਤ ਥੱਲੇ ਆ ਕੇ ਸੁਰਖ਼ਰੂ ਹੋ ਗਿਆ। ਇਹ ਹੀ ਉਹਦੀ ਮਨਸ਼ਾ ਸੀ। ਉਹ ਅੰਗ੍ਰੇਜ਼ਾਂ ਦੀਆਂ ਅਦਾਲਤਾਂ ਤੇ ਜੇਲ੍ਹਾਂ ਵਿਚ ਜਾਣਾ ਨਹੀਂ ਚਾਹੁੰਦਾ ਸੀ -

ਉਹ ਕੌਣ ਸੀ ਜਿਹੜਾ ਆਪਣੇ ਖ਼ੂਨ ਵਿਚ ਨਹਾ ਗਿਆ
ਤੇ ਸੁਤੀਆਂ ਹੋਈਆਂ ਸੰਗਤਾਂ ਨੂੰ ਜਗਾ ਗਿਆ।

ਉਹ ਜਿਸ ਸ਼ੁਹਰਤ ਦੀ ਦੰਦੀ ਉਤੇ ਪਹੁੰਚਿਆ ਉਹਦੇ ਹੋਰ ਕਿਸੇ ਸਾਥੀ ਨੂੰ ਉਹ ਨਸੀਬ ਨਹੀਂ ਹੋਈ। ਉਹਦੇ ਸਾਥੀਆਂ ਨੇ ਤਹਿਸੀਲ ਦਸੂਹਾ ਵਿਚ ਕਈ ਸੂਦਖ਼ੋਰਾਂ ਨੂੰ ਲੁਟਿਆ, ਕਈ ਡੋਗਰੇ ਸਰਦਾਰ ਮਾਰੇ ਤੇ ਗੁਰਦਾਸਪੁਰ ਦੀ ਤਹਿਸੀਲ ਬਟਾਲਾ ਦਾ ਰੁਖ਼

ਕੀਤਾ। ਤਹਿਸੀਲ ਬਟਾਲਾ ਉਦੋਂ ਅਨਾਰਕਿਸਟਾਂ ਦਾ ਅੱਡਾ ਸੀ, ਜਦੋਂ ਪ੍ਰਿੰਸ ਆਫ਼ ਵੇਲਜ਼ ਹਿੰਦੁਸਤਾਨ ਆਇਆ ਸੀ ਤੇ ਦਿੱਲੀ ਵਿਚ ਦਰਬਾਰ ਹੋਇਆ ਸੀ। ਏਸ ਕਹਾਣੀ ਦਾ ਰਾਵੀ (ਕਹਿਣ ਵਾਲਾ) ਚਾਚਾ ਮੁਹੰਮਦ ਦੀਨ ਓਦੋਂ ਬਟਾਲੇ ਵਿਚ ਰਹਿੰਦਾ ਸੀ। ਉਸ ਮੈਨੂੰ ਦਸਿਆ ਸੀ ਕਿ ਬੰਗਾਲ ਦੇ ਦਹਿਸ਼ਤਪਸੰਦਾਂ ਨਾਲ ਉਹਨਾਂ ਦਾ ਤਅਲੁਕ ਸੀ। ਇਹ ਡਕੈਤ ਵੀ ਦਹਿਸ਼ਤਪਸੰਦ ਸਨ। ਉਹਨਾਂ ਦੇ ਜ਼ਿੰਮੇਂ ਸੂਦਖ਼ੋਰਾਂ ਨੂੰ ਲੁਟਣਾ ਤੇ ਅੰਗ੍ਰੇਜ਼ ਦਿਆਂ ਪਿੱਠੂਆਂ ਨੂੰ ਟਿਕਾਣੇ ਲਾਣਾ ਸੀ। ਜਿਨ੍ਹਾਂ ਸੂਰਮਿਆਂ ਨੇ ਅੰਗ੍ਰੇਜ਼ ਸ਼ਹਿਜ਼ਾਦੇ ਦੀ ਟ੍ਰੇਨ ਨੂੰ ਡਾਈਨਾਮੇਟ ਕੀਤਾ ਸੀ, ਉਹ ਬਟਾਲੇ ਤੋਂ ਗਏ ਸਨ।

ਰਹਿਮਤ ਖਾਂ ਆਪਣੇ ਸਾਥੀਆਂ ਨਾਲ ਬਟਾਲੇ ਤੇ ਪਠਾਣਕੋਟ ਦੇ ਇਲਾਕੇ ਵਿਚ ਆਪਣੇ ਮਿਸ਼ਨ ਨੂੰ ਮੁਕੰਮਲ ਕਰਦਾ ਰਿਹਾ। ਉਹਦੇ ਗ੍ਰੋਹ ਵਿਚ ਇਕ ਚੂਹੜਾ ਵੀ ਸੀ ਜਿਹੜਾ ਵਿਗੜ ਕੇ ਮੁਖ਼ਬਰ ਬਣਿਆ ਤੇ ਦਰਿਆਏ-ਬਿਆਸ ਝਲ ਵਿਚ ਪੁਲੀਸ ਮੁਕਾਬਲਾ ਹੋਇਆ। ਪੁਲੀਸ ਦਾ ਕਟਕ ਚੜ੍ਹ ਆਇਆ ਸੀ। ਗੋਲੀਆਂ ਚਲੀਆਂ, ਚਲਦੀਆਂ ਰਹੀਆਂ। ਆਹਮਣੇ ਸਾਹਮਣੇ ਸਿੱਧੇ ਸਾਹਵੇਂ ਫ਼ਾਇਰ ਹੁੰਦੇ ਰਹੇ। ਅਸਲਾ ਖ਼ਤਮ ਹੋ ਗਿਆ ਤੇ ਰਹਿਮਤ ਖ਼ਾਂ ਤੇ ਉਹਦੇ ਸਾਥੀ ਗਿਰਫ਼ਤਾਰ ਹੋ ਗਏ। ਦਰਿਆਏ-ਅਬੂਰ-ਸ਼ੋਰ (ਕਾਲੇ ਪਾਣੀ) ਦੀ ਸਜ਼ਾ ਮਿਲੀ। ਰਹਿਮਤ ਖ਼ਾਂ ਕਾਲੇ ਪਾਣੀ ਵਿਚ ਈ ਮਰ ਗਿਆ। ਉਹਦੇ ਸਾਥੀ ਕਰਤਾਰ ਸਿੰਘ ਢਿੱਲੋਂ ਤੇ ਪ੍ਰੀਤਮ ਸਿੰਘ 1945 ਈ. ਵਿਚ ਵਾਪਸ ਆ ਗਏ ਸਨ। ਪ੍ਰੀਤਮ ਸਿੰਘ ਪੱਕਾ ਸੱਚਾ ਸੋਸ਼ਲਿਸਟ ਸੀ ਤੇ ਕਰਤਾਰ ਸਿੰਘ ਹਰ ਵੇਲੇ 'ਜਪੁਜੀ ਸਾਹਿਬ' ਦਾ ਵਿਰਦ (ਪਾਠ) ਕਰਦਾ ਰਹਿੰਦਾ ਸੀ। ਉਹਨਾਂ ਦੋਹਾਂ ਨੂੰ ਮੈਂ ਖ਼ੁਦ ਵੀ ਮਿਲਿਆ ਸਾਂ। ਕਰਤਾਰ ਸਿੰਘ ਦਾ ਇਕ ਭਤੀਜਾ ਮੇਰੇ ਨਾਲ ਮਦਰਸੇ ਵਿਚ ਪੜ੍ਹਦਾ ਹੁੰਦਾ ਸੀ। ਵੈਸੇ ਵੀ ਉਹਨਾਂ ਨਾਲ ਖ਼ਾਨਦਾਨੀ ਤਅਲੁਕ ਸੀ, ਜਿਹੜਾ ਮੁਲਕ ਦੀ ਵੰਡ ਪੈਣ ਤੋਂ ਖ਼ਤਮ ਹੋਇਆ। ਉਸ ਤਅਲੁਕ ਨੂੰ ਜਦੋਂ ਯਾਦ ਕਰਦਾ ਹਾਂ ਤਾਂ ਸੀਨੇ ਵਿਚ ਚੀਰ ਪੈਂਦੇ ਨੇ। ਜਦੋਂ ਸੇਵਕ ਸੰਗੀ ਤੇ ਕਮੀਨੇ ਲੁਟੇਰੇ ਮੁਸਲਮਾਣਾਂ ਦਿਆਂ ਪਿੰਡਾਂ ਉਤੇ ਹਮਲੇ ਕਰ ਰਹੇ ਸਨ ਤਾਂ ਉਹਨਾਂ ਸਿਖ ਸਰਦਾਰਾਂ ਨੇ ਮੇਰੇ ਪਿੰਡ ਦੇ ਜਵਾਨਾਂ ਨਾਲ ਮਿਲਕੇ ਸਾਡੇ ਪਹਿਰੇ ਦਿੱਤੇ। ਜਦੋਂ ਅਕਤੂਬਰ 1947 ਈ. ਵਿਚ ਮੇਰਾ ਪਿੰਡ ਉਜੜਿਆ ਤਾਂ ਗੜ੍ਹਸ਼ੰਕਰ ਦੇ ਮੁਹਾਜਰ ਕੈਂਪ ਤੋਂ ਗੱਡੇ ਤੁਰੇ। ਰਾਹ ਵਿਚ ਹਮਲਾ ਹੋਇਆ ਤਾਂ ਉਹ ਸੂਰਮੇ ਵੈਰੀਆਂ ਨਾਲ ਸਾਡੇ ਵਲੋਂ ਹੋ ਕੇ ਲੜੇ ਸਨ।

ਜੱਟ ਜਿਹੀ ਯਾਰੀ ਨਹੀਂ ਜੇ ਭਵੇਂ ਨਾ
ਤੂਤ ਜਿਹਾ ਦਲਾ ਨਹੀਂ ਜੇ ਧਮੇ ਨਾ।

# ਧੂੜ ਵਾਂਗ ਬਦਲਾਂ ਦੇ ਉਡਦੀ

ਜਦੋਂ ਜੀਉਣਾ ਮੌੜ ਬੱਬਰ ਅਕਾਲੀ ਗ੍ਰੋਹ ਦਾ ਕਿਹਾ ਮੰਨ ਕੇ ਬੀੜ ਨੂੰ ਛੱਡ ਕੇ ਆਣ ਲੱਗਾ ਤਾਂ ਉਸ ਆਪਣੇ ਸਾਰੇ ਸੰਗੀ ਸਾਥੀ ਇਕੱਠੇ ਕੀਤੇ। ਆਪਣੀ ਕਮਾਨ ਭਾਨ ਸਿੰਘ ਦੇ ਸਪੁਰਦ ਕੀਤੀ। ਭਾਨ ਸਿੰਘ ਬੁਟਰਾਂ ਦਾ ਰਹਿਣ ਵਾਲਾ ਸੀ। ਇਹ ਪਿੰਡ ਫ਼ਿਰੋਜ਼ਪੁਰ ਦੀ ਤਹਿਸੀਲ ਮੋਗਾ ਵਿਚ ਸੀ। ਭਾਨ ਸਿੰਘ ਬੜਾ ਲੱਠਮਾਰ ਸੀ। ਉਹ ਲਲਕਾਰ ਕੇ ਕਹਿੰਦਾ ਹੁੰਦਾ ਸੀ –

ਧੂੜ ਵਾਂਗ ਬਦਲਾਂ ਦੇ ਉਡਦੀ
ਜਦੋਂ ਜਟ ਡਾਂਗ ਮਾਰਦਾ
ਲੋਕੋ ! ਭਾਨ ਸਿੰਘ ਸੂਰਮੇ ਨੂੰ, ਕੋਈ ਰੋਕੋ !

ਇਹ ਦਾਅਵਾ ਕੋਈ ਸ਼ੇਰਦਿਲ ਈ ਕਰ ਸਕਦਾ ਏ। ਉਹਦੀ ਡਾਂਗ ਜਦੋਂ ਵਰ੍ਹਦੀ ਸੀ ਤਾਂ ਲੋਕੀਂ ਭੇਡਾਂ ਵਾਂਗੂੰ ਨਸ ਜਾਂਦੇ ਸਨ। ਇਹ ਬੋਲ ਗ੍ਰਾਮੋਫ਼ੋਨ ਰਿਕਾਰਡ ਤੇ ਮੈਂ ਆਪ ਸੁਣੇ ਹੋਏ ਨੇ। ਮੈਂ ਉਨ੍ਹਾਂ ਬੰਦਿਆਂ ਨੂੰ ਵੀ ਜਾਣਦਾ ਹਾਂ ਜਿਨ੍ਹਾਂ ਭਾਨ ਸਿੰਘ ਨੂੰ ਵੇਖਿਆ ਏ। ਉਹ ਫ਼ੌਲਾਦੀ ਜੁੱਸੇ ਦਾ ਜਵਾਨ ਸੀ। ਓਸ ਡਾਂਗ ਮਾਰ ਕੇ ਸੰਢੇ ਦੀ ਲੱਤ ਭੰਨ ਛੱਡੀ ਸੀ। ਕੋਈ ਜਵਾਨ ਉਹਦਾ ਸਾਹਮਣਾ ਕਰਣ ਦਾ ਹੌਸਲਾ ਨਹੀਂ ਸੀ ਰਖਦਾ। ਉਹਦੇ ਇਕੋ ਵਾਰ ਨਾਲ ਸਿਰ ਖੱਖੜੀਆਂ ਹੋ ਜਾਇਆ ਕਰਦਾ ਸੀ। ਉਹ ਖੋਪੜੀਆਂ ਭੰਨ ਦਿੰਦਾ ਸੀ। ਬੜਾ ਹੱਡਾਂ ਪੈਰਾਂ ਵਾਲਾ ਜਵਾਨ ਸੀ। ਸੂਦਖ਼ੋਰਾਂ ਤੇ ਜਗੀਰਦਾਰਾਂ ਨੂੰ ਲੁਟਦਾ ਸ਼ੀ ਤੇ ਜਾਂਦਿਆਂ ਹੋਇਆ ਦਸ ਜਾਂਦਾ ਸੀ–

ਲੁਟ ਪੁਟ ਕੇ ਪਤਾ ਦਸ ਜਾਵੇ
ਮੈਂ ਜਟ ਬੁਟਰਾਂ ਦਾ
ਲੋਕੋ ! ਭਾਨ ਸਿੰਘ ਸੂਰਮੇ ਨੂੰ ਕੋਈ ਰੋਕੋ
ਉਹ ਪੁਤ ਮਾਂ ਨੇ ਅਜੇ ਨਹੀਂ ਜਣਿਆ
ਜਿਹੜਾ ਡਾਂਗ ਜਟ ਦੀ ਖਾਵੇ

ਤੇ ਸਾਬਤ ਰਹਿ ਜਾਵੇ
ਲੋਕੋ ! ਭਾਨ ਸਿੰਘ ਸੂਰਮੇ ਨੂੰ ਕੋਈ ਰੋਕੋ

ਭਾਨ ਸਿੰਘ ਦੀ ਜਾਇਦਾਦ ਜ਼ਬਤ ਕਰ ਲਈ ਗਈ ਸੀ। ਉਹਨੂੰ ਪੁਲੀਸ ਨੇ ਬੇਘਰ ਕਰ ਛਡਿਆ ਸੀ। ਪਰ ਉਹ ਬੇ-ਨਿਆਜ਼ ਹੋ ਗਿਆ ਸੀ। ਫ਼ਿਰੋਜ਼ਪੁਰ ਲੁਧਿਆਣੇ ਦੇ ਜ਼ਿਲ੍ਹੇ ਤੇ ਜਲੰਧਰ ਦੀਆਂ ਤਹਿਸੀਲਾਂ ਨਕੋਦਰ ਤੇ ਫ਼ਿਲੌਰ, ਰਿਆਸਤ ਕਪੂਰਥਲਾ ਦਾ ਕੰਧੀ ਦਾ ਇਲਾਕਾ ਉਹਦੇ ਘੋੜੇ ਦੀ ਟਾਪ ਥੱਲੇ ਰਹਿੰਦਾ ਸੀ। ਉਸ ਨੇ ਬੇਵਾ ਔਰਤਾਂ ਤੇ ਯਤੀਮ ਬਚਿਆਂ ਦੇ ਵਜ਼ੀਫ਼ੇ ਬੰਨ੍ਹੇ ਹੋਏ ਸਨ। ਸੈਂਕੜਿਆਂ ਗ਼ਰੀਬਾਂ ਦੀਆਂ ਧੀਆਂ ਦੇ ਹੱਥ ਪੀਲੇ ਕਰਾਏ ਸਨ। ਉਹ ਪੰਜਾਬ ਦੀ ਹਰ ਧੀ ਨੂੰ ਆਪਣੀ ਭੈਣ ਸਮਝਦਾ ਸੀ। ਬੜਾ ਬਲੀਦਾਨੀ ਤੇ ਜਤੀ ਸਤੀ ਆਦਮੀ ਸੀ। ਕਦੇ ਕਦੇ ਉਹ ਸ਼ਰਾਬ ਵੀ ਪੀ ਲੈਂਦਾ ਸੀ :

ਬਾਰਾਂ ਬੋਤਲਾਂ ਨਸ਼ੇ ਦੀਆਂ ਆਈਆਂ
ਕੱਲੇ ਕੱਲੇ ਸੂਰਮੇ ਲਈ
ਲੋਕੋ ! ਭਾਨ ਸਿੰਘ ਸੂਰਮੇ ਨੂੰ ਕੋਈ ਰੋਕੋ
ਇਹ ਬੋਲ ਬਾਰ੍ਹਾਂ ਸੂਰਮਿਆਂ ਦਾ ਅਮੀਨ ਏਂ।

ਉਹਨਾਂ ਦੇ ਨਾਂ ਵੀ ਸੁਣ ਲਵੋ-

(1) ਹਜ਼ਾਰਾ ਸਿੰਘ (ਪਿੰਡ ਦਾ ਨਾਂ ਖੜਕਾ) ਇਹ ਦਰਿਆ ਬਿਆਸ ਦੇ ਕੰਢੇ ਦਾ ਪਿੰਡ ਸੀ। ਕਪੂਰਥਲੇ ਦੀ ਤਹਿਸੀਲ ਸੁਲਤਾਨਪੁਰ ਤੋਂ ਛੇ ਮੀਲ ਤੇ ਇਹ ਪਿੰਡ ਵਸਦਾ ਸੀ।
(2) ਹਾਕੂ ਨਿਹਾਲ ਦਾ ਡੋਗਰ (ਪਿੰਡ ਨਿਹਾਲ ਦੇ ਥਾਣਾ ਮਖੂ) ਜ਼ਿਲ੍ਹਾ ਫ਼ਿਰੋਜ਼ਪੁਰ
(3) ਹੈਦਰ ਸ਼ਾਹ (ਪਿੰਡ ਆਰਿਫ਼ ਕੇ ਜ਼ਿਲ੍ਹਾ ਫ਼ਿਰੋਜ਼ਪੁਰ)
(4) ਮੁਰਵੱਤ ਅਲੀ ਸ਼ਾਹ (ਪਿੰਡ ਗੱਟਾ ਬਾਦਸ਼ਾਹ ਵਾਲਾ ਜ਼ਿਲ੍ਹਾ ਫ਼ਿਰੋਜ਼ਪੁਰ)
(5) ਬੋਬੇ ਸ਼ਾਹ (ਥਾਣਾ ਹੁਜਰਾ ਜ਼ਿਲ੍ਹਾ ਸਾਹੀਵਾਲ) - ਵੱਡੇ ਜ਼ਿਮੀਂਦਾਰ ਖ਼ਾਨਦਾਨ ਦਾ ਜਵਾਨ ਸੀ।
(6) ਮੂਦੇ ਸ਼ਾਹ (ਇਹ ਵੀ ਬੋਬੇ ਸ਼ਾਹ ਦੇ ਖ਼ਾਨਦਾਨ ਵਿਚੋਂ ਸੀ)
(7) ਬਹਾਦਰ ਮਾਛੀ
(8) ਸੁੰਦਰ
(9) ਨਾਦਰੀ ਭੱਟੀ (ਬਧੋਕੇ ਤਹਿਸੀਲ ਚੂਨੀਆਂ ਜ਼ਿਲ੍ਹਾ ਲਾਹੌਰ)
(10) ਪ੍ਰੇਮਾ ਸਾਂਸੀ, ਤੇ

(11) ਘਸੀਟਾ ਚੂੜ੍ਹਾ

ਏਸ ਮਾਲਾ ਵਿਚ ਸਾਰੇ ਮੋਤੀ ਸਨ
ਲਿਖਦਾ ਆਂ ਤੇ ਹੰਝੂਆਂ ਦੀ
ਝੜੀ ਲਗ ਜਾਂਦੀ ਏ।

ਇਸ ਗ੍ਰੋਹ ਵਿਚ ਸਿੱਖ, ਮੁਸਲਮਾਣ, ਸਾਂਸੀ ਤੇ ਚੂੜ੍ਹਾ ਸਾਰੇ ਮਾਰਖੰਡ ਸਨ। ਇਹ ਗ੍ਰੋਹ ਬੰਦੂਕਾਂ ਤੇ ਬੰਬ ਵੀ ਰਖਦਾ ਸੀ। ਚਾਚੇ ਮਹੁੰਮਦ ਦੀਨ ਨੇ ਮੈਨੂੰ ਆਪਣੀ ਚੌਬੁਰਜੀ ਵਾਲੀ ਦੁਕਾਨ ਵਿਚ ਇਹ ਵਾਕਿਆ ਸੁਣਾਇਆ ਸੀ। ਗੁਰਦਾਸਪੁਰ ਵਿਚ ਇੱਕ ਵੱਡੀ ਡੇਰਾਦਾਰਨੀ ਕੰਜਰੀ ਸੀ। ਇਸ ਬਾਂਕੀ ਨੇ ਕਈਆਂ ਦੇ ਘਰਾਂ ਦੀਆਂ ਜੜ੍ਹ-ਬੁਨਿਆਦਾਂ ਪੁਟ ਕੇ ਆਪਣੀ ਹਵੇਲੀ ਬਣਾਈ ਸੀ। ਇਹ ਔਰਤ ਹਸਨ ਦੀ ਕਾਫ਼ਰ ਸੀ। ਇਹਦੀ ਜ਼ੁਲਫ਼ ਦੀ ਲਿਟ ਵਿਚ ਜਿਹੜਾ ਉਲਝਿਆ, ਉਹਦਾ ਈ ਹੋ ਕੇ ਰਹਿ ਗਿਆ। ਇਹ ਬਦਕਾਰ ਕਈ ਗਾਣ ਵਾਲੀਆਂ ਨਾਚੀਆਂ ਰਖਦੀ ਸੀ। ਉਸ ਸੈਂਕੜੇ ਘਰ ਬਰਬਾਦ ਕੀਤੇ ਸਨ। ਲਖਪਤੀ ਸੀ। ਲੋਕਾਂ ਦੀਆਂ ਬੱਚੀਆਂ ਉਠਵਾ ਲੈਂਦੀ ਸੀ। ਕਈ ਨਾਚ ਸਿਖਾਣ ਵਾਲੇ ਤੇ ਤਬਲੇ ਸਾਰੰਗੀਆਂ ਵਜਾਣ ਵਾਲੇ ਇਹਦੇ ਚਾਕਰ ਸਨ। ਕਈ ਤਮਾਸ਼ਬੀਨ ਭੁੱਖੇ ਹੋ ਕੇ ਇਹਦੀਆਂ ਚਿਲਮਾਂ ਭਰਦੇ ਸਨ। ਕਈ ਇਹਦੇ ਤਾਂਗਿਆਂ ਦੇ ਕੋਚਵਾਨ ਸਨ। ਚਾਚੇ ਆਖਿਆ ਮੈਨੂੰ ਇਹਦੇ ਉਤੇ ਬੜੀ ਗਰਮੀ ਸੀ। ਮੈਂ ਭਾਨ ਸਿੰਘ ਨੂੰ ਬਿਆਸ ਦੇ ਕੰਢੇ ਉਤੇ ਮਿਲਿਆ ਤੇ ਆਖਿਆ ਇਸ ਸੋਹਣੀ ਬਲਾ ਕੋਲੋਂ ਨਿਜਾਤ ਦਿਲਾਉ। ਭਾਨ ਸਿੰਘ ਨੇ ਸੁੰਦਰ ਨੂੰ ਪੁੱਛਿਆ। ਉਸ ਆਖਿਆ "ਏਸ ਮਾਲਜ਼ਾਦੀ ਨੂੰ ਪਹਿਲੋਂ ਨੋਟਿਸ ਦਿਉ। ਆਪਣੀ ਪਾਰਟੀ ਦੀ ਸਾਂਭ ਕਰਨ ਵਲੋ ਖ਼ਾਨ ਕੰਕੇਜ਼ਈ ਕੋਲ ਪੰਜਾਹ ਹਜ਼ਾਰ ਰੁਪਏ ਭੇਜ ਛੱਡੇ। ਕੰਜਰੀ ਲਈ ਮਾਲ ਦੇਣਾ ਔਖਾ ਹੁੰਦਾ ਏ। ਜੇ ਇਹ ਰੰਨ ਰੁਪਏ ਨਾ ਭੇਜੇ ਫੇਰ ਉਹਨੂੰ ਲੁੱਟਾਂਗੇ ਵੀ ਤੇ ਸਾਲੀ ਦਾ ਨਕ ਵੀ ਵੱਢ ਲਿਆਵਾਂਗੇ।" ਕੰਜਰੀ ਨੂੰ ਖ਼ਤ ਮਿਲਿਆ। ਉਹ ਪੁਲੀਸ ਕਪਤਾਨ ਕੋਲ ਜਾਂ ਪਹੁੰਚੀ। ਉਹਦੇ ਮਕਾਨ ਉਤੇ ਗਾਰਦ ਆ ਗਈ। ਓਸ ਹਰਾਫ਼ਾ (ਫ਼ਰੇਬੀ) ਨੇ ਸ਼ੋਹਦੇ ਤੇ ਲੁੱਚੇ ਵੀ ਜਮਾਂ ਕਰ ਲਏ ਜਿਹੜੇ ਦਿਨ ਰਾਤ ਬਕਰੇ ਖਾਂਦੇ ਸ਼ਰਾਬ ਦੇ ਮਟਕੇ ਪੀ ਕੇ ਬੜ੍ਹਕਾਂ ਮਾਰਦੇ ਰਹਿੰਦੇ। ਜਦੋਂ ਮੁਕੱਰਰਾ ਦਿਨ ਆਇਆ ਸੁੰਦਰ ਆਪਣੇ ਸ਼ੇਰ ਜਵਾਨਾਂ ਨੂੰ ਲੈ ਕੇ ਚੜ੍ਹਿਆ। ਅਸਰ (ਦਿਨ ਢਲੇ) ਵੇਲੇ ਗੁਰਦਾਸਪੁਰ ਵਿਚ ਜਾ ਵੜੇ। ਲੁੱਚੇ ਤੇ ਸ਼ੋਹਦੇ ਘੋੜਿਆਂ ਦੇ ਸੁੰਮਾਂ ਦਾ ਖੜਾਕ ਸੁਣ ਕੇ ਗਲੀ ਪੈ ਗਏ। ਪੁਲੀਸ ਵਾਲਿਆਂ ਨੇ ਹਵਾਈ ਫ਼ਾਇਰ ਕੀਤੇ। ਏਧਰੋਂ ਵੀ ਗੋਲੀਆਂ ਦਾ ਮੀਂਹ ਵਰ੍ਹਨਾ ਸ਼ੁਰੂ ਹੋ ਗਿਆ। ਬੋਬੇ ਸ਼ਾਹ ਨੇ ਦੂਜੀ ਗਲੀ ਵੜ ਕੇ ਕੰਧ ਉਤੋਂ ਬੰਬ ਸੁੱਟਿਆ। ਧਮਾਕਾ ਹੋਇਆ ਤੇ ਪੁਲੀਸ ਵਾਲਿਆਂ ਦੀ ਸਿੱਟੀ ਗੁੰਮ ਹੋ ਗਈ। ਪਰ ਹਾਕੂ ਡੋਗਰ ਮੁਕਾਬਲੇ ਵਿਚ ਜ਼ਖ਼ਮੀ

ਹੋ ਗਿਆ। ਪੁਲੀਸ ਵਾਲੇ ਚੁਪ ਸਾਧ ਗਏ ਤੇ ਚੀਤੇ ਦੇ ਜਿਗਰੇ ਵਾਲੇ ਜਵਾਨ ਨਾਕਾਬੰਦੀ ਕਰਕੇ ਹਵੇਲੀ ਵਿਚ ਵੜੇ। ਕੰਜਰੀ ਨੇ ਦੁਪੱਟੇ ਦਾ ਪੱਲਾ ਗਲ ਵਿਚ ਪਾ ਕੇ ਆਖਿਆ "ਦੌਲਤਾਂ, ਜ਼ੇਵਰ ਤੇ ਕੀਮਤੀ ਕਪੜੇ ਤੇ ਗਰਮ ਕੰਬਲ ਸਭ ਹਾਜ਼ਰ ਕਰ ਦੇਂਦੀ ਹਾਂ। ਬਿਨਤੀ ਕਰਦੀ ਆਂ ਭੁਲ ਹੋ ਗਈ, ਮੁਆਫ਼ ਕਰ ਛੱਡੋ।" ਘਸੀਟਾ ਢੂੜ੍ਹਾ ਅੱਗੇ ਵਧਿਆ ਤੇ ਕੰਜਰੀ ਦਾ ਨੱਕ ਖ਼ੰਜਰ ਨਾਲ ਵੱਢ ਲਿਆ। ਚਾਬੀਆਂ ਖੋਹ ਕੇ ਬੂਹੇ ਖੋਲ੍ਹੇ। ਅਲਮਾਰੀਆਂ ਖੋਲ੍ਹੀਆਂ। ਸੰਦੂਕ ਫਰੋਲੇ। ਦੌਲਤ ਦੇ ਢੇਰ ਲਗ ਗਏ। ਝਿਲਮਿਲ ਝਿਲਮਿਲ ਕਰਦਿਆਂ ਜ਼ੇਵਰਾਂ ਨਾਲ ਫ਼ਰਸ਼ ਭਰ ਗਿਆ। ਸਾਰਾ ਸਮਾਨ ਊਠਾਂ ਉਤੇ ਲੱਦਿਆ ਤੇ ਗਾਂਦੇ ਹੋਏ ਚਲੇ ਗਏ –

ਲੁਟ ਪੁਟ ਕੇ ਪਤਾ ਦਸ ਜਾਂਦੇ
ਭਾਨ ਸੰਘ ਬੁਟਰਾਂ ਦਾ
ਲੋਕੋ! ਅੱਜ ਸੂਰਮੇ ਨੂੰ ਕੋਈ ਰੋਕੋ

ਹਾਕੂ ਡੋਗਰ ਨੂੰ ਘੋੜੇ ਉਤੇ ਬਹਾ ਕੇ ਪ੍ਰੇਮਾ ਸਾਂਸੀ ਉਹਨੂੰ ਜੱਫੀ ਪਾ ਕੇ ਬੈਠਾ ਹੋਇਆ ਸੀ। ਪੁਲੀਸ ਵੀ ਖੁਰਾ ਨੱਪੀ ਆ ਰਹੀ ਸੀ। ਜਦੋਂ ਬਿਆਸ ਦੇ ਕੰਢੇ ਤੇ ਆਏ, ਹਾਕੂ ਜ਼ਿਆਦਾ ਖ਼ੂਨ ਵਗ ਜਾਣ ਦੀ ਵਜ੍ਹਾ ਨਾਲ ਬੇਹੋਸ਼ ਹੋ ਗਿਆ। ਉਹਦੇ ਮੂੰਹ ਵਿਚ ਪਾਣੀ ਪਾਇਆ ਤੇ ਉਹਦੀ ਜਾਨ ਨਿਕਲ ਗਈ। ਸਾਰੇ ਸਾਥੀਆਂ ਦੇ ਦਿਲ ਭਰ ਆਏ। ਅੱਖਾਂ ਵਿਚ ਹਨੇਰ ਆ ਗਿਆ। ਉਹਨਾਂ ਹਾਕੂ ਡੋਗਰ ਦੀ ਲਾਸ਼ ਨੂੰ ਦਰਿਆ ਦੇ ਸਪੁਰਦ ਕੀਤਾ ਤੇ ਮਾਰੋਮਾਰ ਕਰਦੇ ਸ਼ੇਰ ਆਪਣੇ ਘੁਰੇ ਵਿਚ ਆ ਗਏ।

ਘਰ ਛੱਡੇ ਤੇ ਬੇਲੇ ਮੱਲੇ
ਬੱਲੇ ਓ ਜਵਾਨੋ, ਬੱਲੇ ਬੱਲੇ
ਘੋੜੇ ਤੇ ਛਵ੍ਹੀਆਂ
ਤੁਹਾਡੇ ਸ਼ਿੰਗਾਰ ਸੀ

ਮੋਢਿਆਂ ਉਤੇ ਲਟਕਦੀਆਂ ਬੰਦੂਕਾਂ
ਤੇ ਗੋਲੀਆਂ ਦੇ ਹਾਰ ਸੀ
ਘਰ ਛੱਡੇ ਤੇ ਬੇਲੇ ਮੱਲੇ
ਬੱਲੇ ਓ ਜਵਾਨੋ, ਬੱਲੇ ਬੱਲੇ
ਤੁਸੀਂ ਦੌਲਤਾਂ ਯਤੀਮਾਂ ਵਿਚ ਵੰਡੀਆਂ

ਤੁਹਾਨੂੰ ਰੋਣਗੀਆਂ ਦੇਸ ਦੀਆਂ ਰੰਡੀਆਂ
ਵੱਢ ਵੱਢ ਕੇ ਸਿਰਾਂ ਦੀਆਂ ਲਾਹੀਆਂ ਦੰਦੀਆਂ
ਤੁਹਾਡੀਆਂ ਝਾਲਾਂ ਮਾਲਵੇ ਨੇ ਝੱਲੀਆਂ
ਜ਼ੈਲਦਾਰ ਵੱਢੇ ਸਾਹੂਕਾਰ ਲੁੱਟੇ
ਦਿੱਤੇ ਦੌਲਤਾਂ ਦੇ ਛੱਟੇ
ਘਰ ਛੱਡੇ ਤੇ ਬੇਲੇ ਮੱਲੇ
ਬੱਲੇ ਓ ਜਵਾਨੋ, ਬੱਲੇ ਬੱਲੇ!

ਜਾਗੀਰਦਾਰਾਂ ਤੇ ਸੂਦਖ਼ੋਰਾਂ ਦੀ ਰਾਖੀ ਪੁਲੀਸ ਇਕ ਯਹੂਦੀ ਐਸ. ਪੀ. ਦੀ ਕਿਆਦਤ ਵਿਚ ਲਾਰੀਆਂ ਤੇ ਚੜ੍ਹੀ ਤੇ ਬੀੜ ਦਾ ਘੇਰਾ ਘਤ ਲਿਆ। ਜ਼ਿਲ੍ਹਾ ਫ਼ਿਰੋਜ਼ਪੁਰ ਦੇ ਅਸਲੇ ਵਾਲੇ ਪੁਲੀਸ ਦੇ ਇਮਦਾਦੀ ਸਨ। ਗੋਲੀਆਂ ਚਲੀਆਂ, ਬੰਬ ਫਟੇ। ਜੰਗਲ ਦੇ ਪੰਛੀ ਵੀ ਨਸ ਗਏ। ਕਈ ਦਿਨ-ਰਾਤ ਗੋਲੀਆਂ ਚਲਦੀਆਂ ਰਹੀਆਂ। ਸੁੰਦਰ ਸਿੰਘ ਤੇ ਟਹਿਲ ਸਿੰਘ ਜਾਨ ਤਲੀ ਤੇ ਰਖ ਕੇ ਰਾਤੀਂ ਘੋੜਿਆਂ ਤੇ ਚੜ੍ਹੇ। ਆਪਣੀਆਂ ਛਵ੍ਹੀਆਂ ਮੋਢਿਆਂ 'ਤੇ ਧਰੀਆਂ ਤੇ ਜ਼ੀਰੇ ਤਹਿਸੀਲ ਨੂੰ ਖ਼ੈਰਬਾਦ ਕਹਿ ਛਡਿਆ। ਕੁਝ ਸਾਥੀ ਬੀੜ ਵਿਚ ਈ ਢੇਰ ਹੋ ਗਏ। ਜਿਹੜੇ ਬਚੇ, ਉਨ੍ਹਾਂ ਨੂੰ ਕੈਦ ਬੋਲ ਗਈ। ਘਸੀਟਾ ਚੂਹੜਾ ਇਕ ਪੁਲੀਸ ਅਫ਼ਸਰ ਨੇ ਬਚਾ ਲਿਆ। ਇਹ ਥਾਣੇਦਾਰ ਬੜਾ ਲੰਮਾ ਤੜਿੰਗਾ ਸੀ। ਸਾਹੀਵਾਲ ਦੇ ਜ਼ਿਲ੍ਹੇ ਦਾ ਰਹਿਣ ਵਾਲਾ ਸੀ। ਇਹ ਚੂਹੜੇ ਤੋਂ ਵਾਰਦਾਤਾਂ ਕਰਾਂਦਾ ਤੇ ਹਿਸਾ ਪੱਤੀ ਲੈਂਦਾ। ਘਸੀਟਾ ਵੀ ਜਦੋਂ ਕਿਸੇ ਬਾਣੀਏਂ ਨੂੰ ਲੁਟ ਲੈਂਦਾ ਤਾਂ ਆਪਣੀ ਗ਼ਰੀਬ ਬਰਾਦਰੀ ਦੀਆਂ ਧੀਆਂ ਵਿਆਹ ਦਿੰਦਾ। ਇਹ ਬੜਾ ਸਖ਼ਤ ਜਾਨ ਸੀ। ਮੈਨੂੰ ਮੱਖਣ ਕੋਚਵਾਨ ਨੇ ਦਸਿਆ ਸੀ। ਇਕ ਵਾਰੀ ਘਸੀਟਾ ਇਕ ਸੁਨਿਆਰੇ ਤੇ ਵਜਿਆ ਤੇ ਜ਼ੇਵਰਾਂ ਦੀ ਪੰਡ ਬੰਨ੍ਹ ਲਿਆਇਆ। ਸ਼ਾਹ ਥਾਣੇਦਾਰ ਨੂੰ ਹਿੱਸਾ ਨਾ ਦਿੱਤਾ। ਥਾਣੇਦਾਰ ਨੇ ਬੁਲਾਇਆ ਤੇ ਘਸੀਟਾ ਇਸ ਸ਼ਾਨ ਨਾਲ ਗਿਆ। ਸਾਰੇ ਜਿਸਮ ਦੇ ਵਾਲ ਨਾਈ ਨੂੰ ਸੱਦ ਕੇ ਉਸਤਰੇ ਨਾਲ ਮੁਨਾ ਛੱਡੇ। ਪਿੰਡੇ 'ਤੇ ਤੇਲ ਮਲਿਆ। ਲੰਗੋਟਾ ਬੰਨ੍ਹਕੇ ਥਾਣੇ ਪਹੁੰਚਿਆ। ਥਾਣੇਦਾਰ ਨੇ ਪੁਛਿਆ -"ਇਹ ਕੀ ਹੁਲੀਆ ਬਣਾਇਆ ਏ ? ਮਾਲ ਕਿਥੇ ਵੇ ?

ਉਸ ਆਖਿਆ "ਮਾਲ ਤੇ ਜ਼ਰੂਰਤਮੰਦਾਂ ਨੂੰ ਦੇ ਛਡਿਆ ਏ ਥਾਣਦਾਰ ਜੀ! ਮੈਂ ਕਈ ਸਾਲ ਭਾਨ ਸਿੰਘ ਤੇ ਸੁੰਦਰ ਸਿੰਘ ਦਾ ਸਾਥੀ ਰਿਹਾਂ। ਉਹਨਾਂ ਸਖ਼ੀਆਂ ਦੀ ਨਕਲ ਕਰਣ ਲੱਗਾਂ। ਉਹ ਸੂਰਮੇ ਸਰਦਾਰ ਸਨ ਮੈਂ ਤੇ ਬੋਬੇ ਸ਼ਾਹ ਹੋਰਾਂ ਦਾ ਸੇਵਾਦਾਰ ਸਾਂ। ਕਦੇ ਕਦੇ ਸਖ਼ਾਵਤ ਕਰਣ ਨੂੰ ਦਿਲ ਕਰ ਆਂਦਾ ਏ। ਏਸ ਵਾਸਤੇ ਸੁਨਿਆਰੇ ਨੂੰ ਲੁਟ ਕੇ ਜ਼ੇਵਰ ਗ਼ਰੀਬਾਂ ਵਿਚ ਵੰਡ ਛਡਿਆ ਏ। ਬਿਰਾਦਰੀ ਦੇ ਕਈ ਘਰ ਵਸ ਜਾਣਗੇ। ਮਾਪੇ ਜਵਾਨ ਪੁਤਰਾਂ ਦੀ ਜੰਞ ਚੜ੍ਹਦਿਆਂ ਵੇਖ ਲੈਣਗੇ। ਤੁਹਾਡੇ ਕੋਲ ਖ਼ੁਦਾ ਦਾ ਦਿੱਤਾ ਹੋਇਆ ਬਹੁਤ

ਕੁਝ ਏ। ਜ਼ਿਮੀਂਦਾਰ ਅਤੇ ਥਾਣੇਦਾਰ ਦੀਆਂ ਫੇਰ ਚੋਰਾਂ ਨਾਲ ਪਤੀਆਂ ਨੇ। ਮੈਂ ਇਹ ਵਾਰਦਾਤ ਗੁਜ਼ਰੇ ਹੋਏ ਦਿਨਾਂ ਨੂੰ ਜ਼ਿੰਦਾ ਕਰਣ ਲਈ ਕੀਤੀ ਏ। ਥਾਣੇਦਾਰ ਜੀ, ਜੇ ਸਬਰ ਨਹੀਂ ਕਰ ਸਕਦੇ ਤਾਂ ਆ ਜਾਉ। ਮੈਂ ਚੂੜ੍ਹਾ ਆਂ ਤੇ ਤੁਸੀਂ ਪੁਲੀਸ ਵਾਲੇ ਫਿੱਟੇ ਹੋਏ ਸੂਰ ਓ। ਇਹ ਘੋੜਾ ਇਹ ਮੈਦਾਨ। ਹੁਣ ਜੁਟ ਜਾਉ। ਏਥੇ ਈ ਫ਼ੈਸਲਾ ਹੋ ਜਾਏਗਾ। ਮੈਂ ਤੁਹਾਡੀ ਮਾਰ ਤੋਂ ਨਹੀਂ ਚਲਦਾ, ਚਾਹੇ ਸ਼ਿਕੰਜੇ ਵਿਚ ਦੇ ਛਡੋ, ਸੁਨਿਆਰੇ ਦਾ ਮਾਲ ਨਹੀਂ ਮਿਲਣਾ ਜੇ .

ਥਾਣੇਦਾਰ ਭੈੜਾ ਪੈ ਗਿਆ। ਘਸੀਟੇ ਨੂੰ ਘਰ ਭੇਜ ਛਡਿਆ ਤੇ ਰਾਤੀਂ ਉਹਦੇ ਘਰ ਜਾ ਕੇ ਆਖਿਆ "ਘਸੀਟਿਆ, ਤੂੰ ਮੇਰੀ ਬੜੀ ਖ਼ਿਦਮਤ ਕੀਤੀ ਏ। ਬਹੁਤ ਮਾਲ ਦਿੱਤਾ ਏ। ਹੁਣ ਮੇਰੀਆਂ ਜ਼ਮੀਨਾਂ ਤੇ ਚਲਾ ਜਾ। ਇਹ ਡਕੈਤੀਆਂ ਛਡ ਦੇ। ਤੇਰੀ ਉਮਰ ਵੀ ਢਲ ਗਈ ਏ। ਮੈਂ ਤੈਨੂੰ ਬਸਤਾ 'ਬੇ' ਵਿਚੋਂ ਕੱਢ ਛੱਡਾਂਗਾ।

ਘਸੀਟਾ ਰਾਜ਼ੀ ਹੋ ਗਿਆ। ਉਹ ਪਾਕਿਸਤਾਨ ਬਣਨ ਵੇਲੇ ਜੀਉਂਦਾ ਸੀ। ਮੈਂ ਉਹਨੂੰ ਹੁਜਰਾ ਸ਼ਾਹ ਮੁਕੀਮ ਵਿਚ ਵੇਖਿਆ ਸੀ। ਕਾਲੇ ਰੰਗ ਦਾ ਇਕ ਭੁਜੰਗ ਬੁੱਢਾ ਸੀ ਜੀਹਦੀਆਂ ਖ਼ੌਫ਼ਨਾਕ ਮੁੱਛਾਂ ਸਨ। ਅੱਖਾਂ ਸੁਰਖ਼ ਮਸ਼ਾਲ ਵਾਂਗੂੰ ਬਲਦੀਆਂ ਸਨ। ਨੁਕਰੇ ਘੋੜੇ ਨੂੰ ਮੇਲੇ ਉਤੇ ਨਚਾਣ ਲਈ ਲਿਆਇਆ ਸੀ।

ਹੁਣ ਸੁੰਦਰ ਦਾ ਇਕ ਵਾਕਿਆ ਵੀ ਸੁਣ ਲਵੋ। ਜਦੋਂ ਫ਼ਿਰੋਜ਼ਪੁਰ ਦੇ ਬੀੜ ਵਿਚੋਂ ਉਹਦੇ ਸਾਥੀ ਪਕੜੇ ਗਏ ਤਾਂ ਮੈਜਿਸਟ੍ਰੇਟ ਦੀ ਅਦਾਲਤ ਵਿਚ ਮੁਕਦਮਾ ਚਲਿਆ। ਪ੍ਰਾਸੀਕਿਊਟਿੰਗ ਇੰਸਪੈਕਟਰ ਚੋਪੜਾ ਸੀ। ਝੂਠੇ ਗਵਾਹ ਭੁਗਤਾਈ ਜਾ ਰਿਹਾ ਸੀ। ਨਾਦਰੀ ਭੱਟੀ ਤੇ ਪ੍ਰੇਮਾ ਸਾਂਸੀ ਵੀ ਪੁਲੀਸ ਦੇ ਹੱਥ ਨਹੀਂ ਆਏ ਸਨ। ਉਨ੍ਹਾਂ ਨੂੰ ਸੂੰਹ ਲੱਗੀ ਕਿ ਚੋਪੜਾ ਇੰਸਪੈਕਟਰ ਜ਼ੈਲਦਾਰਾਂ ਤੇ ਸਫ਼ੈਦਪੋਸ਼ਾਂ ਦੀਆਂ ਝੂਠੀਆਂ ਗਵਾਹੀਆਂ ਕਰਾ ਰਿਹਾ ਏ। ਨੰਬਰਦਾਰ ਝੂਠੇ ਕੁਰਾਨ ਚੁੱਕੀ ਜਾਂਦੇ ਨੇ। ਉਹ ਮਾਝੇ ਨੂੰ ਆਏ ਅਤੇ ਸੁੰਦਰ ਨੂੰ ਜ਼ਖ਼ੀਰੇ (ਛਾਂਗਾ ਮਾਂਗਾ) ਮਿਲੇ। ਕਿੱਸਾ ਦਸਿਆ। ਘੋੜਿਆਂ ਤੇ ਬੈਠੇ। ਰਾਤੀਂ ਸਫ਼ਰ ਕਰਦੇ ਤੇ ਦਿਨ ਨੂੰ ਸੌਂਦੇ। ਗੁਰਦਾਸਪੁਰ ਜਾ ਪਹੁੰਚੇ। ਸਾਂਸੀ ਨੇ ਇੰਸਪੈਕਟਰ ਦਾ ਮਕਾਨ ਵੇਖਿਆ ਹੋਇਆ ਸੀ। ਰਾਤੀਂ ਸੁੰਦਰ ਚੁਬਾਰੇ ਤੇ ਜਾ ਚੜ੍ਹਿਆ। ਚੋਪੜਾ ਆਪਣੇ ਛੋਟੇ ਜਹੇ ਪੁੱਤਰ ਨੂੰ ਛਾਤੀ ਉਤੇ ਲੰਮਾ ਪਾ ਕੇ ਸੁੱਤਾ ਹੋਇਆ ਸੀ। ਕੋਲ ਹੀ ਉਹਦੀ ਜਵਾਨ ਬੀਵੀ ਘੂਕ ਸੁੱਤੀ ਹੋਈ ਸੀ। ਸੁੰਦਰ ਇਹ ਨਜ਼ਾਰਾ ਵੇਖ ਕੇ ਰਮਤਾ ਈ ਮੁੜ ਆਇਆ। ਚੁਬਾਰਿਓਂ ਉਤਰਿਆ ਤੇ ਪ੍ਰੇਮੇ ਸਾਂਸੀ ਨੇ ਪੁਛਿਆ "ਸਰਦਾਰ ਕੰਮ ਕਰ ਛਡਿਆ ਈ ?"

ਸੁੰਦਰ ਆਖਿਆ "ਨਹੀਂ ਤਰਸ ਆ ਗਿਆ ਏ। ਉਸ ਜ਼ਾਲਮ ਦੀ ਛਾਤੀ ਉਤੇ ਮਾਸੂਮ ਬਾਲ ਸੁੱਤਾ ਹੋਇਆ ਏ। ਜੇ ਉਹਦੀ ਧੌਣ ਵੱਢਦਾ ਤਾਂ ਬੱਚਾ ਵੀ ਕਤਲ ਹੋ ਜਾਂਦਾ। ਪਤਾ ਨਹੀਂ ਇਹ ਬੱਚਾ ਵੱਡਾ ਹੋ ਕੇ ਅੰਗ੍ਰੇਜ਼ ਦਾ ਬਾਗ਼ੀ ਬਣ ਜਾਏ। ਦੂਜੇ ਇਕ

ਜਵਾਨ ਕੁੜੀ ਵਿਧਵਾ ਹੋ ਜਾਣੀ ਸੀ। ਹਿੰਦੂ ਤੇ ਬੇਵਾ ਦਾ ਦੂਜਾ ਵਿਆਹ ਵੀ ਨਹੀਂ ਕਰਦੇ। ਫੇਰ ਸਹੀ।"

ਨਾਦਰੀ ਭੱਟੀ ਆਖਿਆ ਆਪਣੇ ਆਣ ਦੀ ਰਸੀਦ ਤੇ ਦੇ ਛੱਡੋ, ਧਨ ਕਰਕੇ ਇਕ ਫ਼ਾਇਰ ਹੋਇਆ। ਸਾਰਾ ਮਹੱਲਾ ਕੰਬ ਗਿਆ। ਚੋਪੜੇ ਇੰਸਪੈਕਟਰ ਨੂੰ ਇਕ ਖ਼ਤ ਮਿਲਿਆ–

"ਜੇ ਤੇਰਾ ਪੁੱਤਰ ਤੇਰੀ ਛਾਤੀ ਉਤੇ ਨਾ ਸੁੱਤਾ ਹੁੰਦਾ ਤਾਂ ਤੇਰੀ ਖ਼ੈਰ ਨਹੀਂ ਸੀ। ਮੈਂ ਤੇਰੇ ਉਤੇ ਅਪੜ ਕੇ ਫੇਰ ਉਤਰ ਆਇਆ ਸਾਂ। ਬੰਦੇ ਦਾ ਪੁੱਤਰ ਬਣ ਜਾ। ਪੁਲੀਸ ਦੀ ਨੌਕਰੀ ਛੱਡ ਦੇ, ਨਹੀਂ ਤੇ ਮਾਰਿਆ ਜਾਵੇਂਗਾ।" ਚੋਪੜੇ ਨੇ ਨੌਕਰੀ ਛੱਡ ਦਿੱਤੀ। ਉਹ ਵਕਾਲਤ ਕਰਨ ਲਗ ਪਿਆ। ਲੋਕ ਗੀਤ ਦੇ ਬੋਲ ਨੇ–

ਸੌ ਪਰ ਰਾਮਾ ਕਾਮਾ (ਪਿੰਡ ਦਾ ਨਾਂ) ਦੀ
ਕਲੀ ਜਾਨ ਸੁੰਦਰ ਦੀ ਝਗੜੇ
ਕਿਤੇ ਬਹੁੜੀਂ ਵੇ ਨਜ਼ਾਮ ਲੁਹਾਰਾ

ਸੁੰਦਰ ਬੜਾ ਮਰਦਿ–ਮੈਦਾਨ ਸੀ। ਆਖ਼ਰ ਭਾਨ ਸਿੰਘ ਜਿਹੇ ਲੱਠਮਾਰ ਦਾ ਸਾਥੀ ਸੀ। ਇਕ ਵਾਰ ਰਿਆਸਤ ਕਪੂਰਥਲੇ ਵਿਆਹੀ ਹੋਈ ਭੈਣ ਨੂੰ ਮਿਲਕੇ ਆ ਰਿਹਾ ਸੀ। ਜਦੋਂ ਘੋੜਾ ਦਰਿਆ ਦੀ ਕੰਧੀ ਤੇ ਪਿੰਡ "ਰਾਮਾ ਕਾਮਾ" ਕੋਲੋਂ ਲੰਘ ਰਿਹਾ ਸੀ। ਅਬਲਕ ਘੋੜਾ ਤੇ ਪੈਰੀਂ ਚਾਂਦੀ ਦੀਆਂ ਝਾਂਜਰਾਂ ਤੇ ਅਸਵਾਰ ਦੇ ਗਲ ਵਿਚ ਸੋਨੇ ਦਾ ਕੈਂਠਾ। ਜਵਾਨ ਦੀ ਬਿਜਲੀ ਰੰਗੀ ਪਗੜੀ ਤੇ ਮੋਢੇ ਉਤੇ ਖੂੰਡਾ, ਜੱਟਾਂ ਆਖਿਆ "ਜਵਾਨਾਂ! ਚੰਗਾ ਸਾਂਭਿਆ ਹੋਇਆ ਲਗਦਾ ਏਂ। ਸਾਡੇ ਮੁੰਡਿਆਂ ਦੇ ਹਥ ਸਿੱਧੇ ਕਰਾ ਜਾ।

ਸੁੰਦਰ ਆਖਿਆ, "ਵਾਟ ਖੋਟੀ ਹੋਂਦੀ ਏ, ਦੂਰ ਜਾਣਾ ਏਂ। ਦੂਜੇ ਪੰਜਾਬ ਦੇ ਪੁੱਤਰ ਮੇਰੀ ਰਾਹ ਨਹੀਂ ਡਕਦੇ।"

ਜੱਟਾਂ ਆਖਿਆ "ਜ਼ੈਲਦਾਰਾਂ ਦੇ ਚਾਰ ਮੁੰਡੇ ਨੇ ਜਿਨ੍ਹਾਂ ਮਰਨ ਮਿੱਟੀ ਚਾਈ ਹੋਈ ਏ। ਉਹਨਾਂ ਦਾ ਤੋਲਾ ਤੋਲਾ ਖ਼ੂਨ ਕਢ ਦੇ। ਗ਼ਰੀਬ ਸੁਖੀ ਵਸਣਗੇ।"

ਸੁੰਦਰ ਘੋੜੇ ਤੋਂ ਉਤਰ ਆਇਆ। ਜੱਟ ਜ਼ੈਲਦਾਰਾਂ ਦਿਆਂ ਛੋਕਰਿਆਂ ਨੂੰ ਸਦ ਲਿਆਏ। ਉਹ ਸ਼ਰਾਬੀ ਹੋਏ, ਬਕਰਾਏ ਹੋਏ ਆਏ ਤੇ ਬੱਗਾ ਸਿੰਘ ਨੇ ਆਪਣੀ ਡਾਂਗ ਧਰਤੀ ਤੇ ਮਾਰੀ। "ਆ ਭਈ ਜਵਾਨਾ! ਕਿਹੜੇ ਏਂ? ਦੋ ਦੋ ਹੱਥ ਹੋ ਜਾਣ।"

ਸੁੰਦਰ ਆਖਿਆ, "ਮੈਨੂੰ ਵੰਗਾਰਨਾ ਏਂ ਤਾਂ ਆਪਣੇ ਜਿਹੇ ਬਕਰੀਆਂ ਦਾ ਦੁੱਧ ਚੁੰਘ ਕੇ ਜਵਾਨ ਹੋਏ ਦਸ ਬਾਰਾਂ ਹੋਰ ਵੀ ਸਦ ਲੈ। ਤੂੰ ਤੇ ਡਾਂਗ ਦੀ ਸ਼ੂਕਰ ਵੀ ਝੱਲਣ ਜੋਗਾ ਨਹੀਂ ਓਏ!"

ਜ਼ੈਲਦਾਰਾਂ ਦੇ ਦੂਜੇ ਤਿੰਨ ਛੋਹਰ ਵੀ ਗਲ ਸੁਣ ਕੇ ਭੌਂਕਦੇ ਹੋਏ ਮੈਦਾਨ ਵਿਚ ਆ ਖੜੇ। ਸੁੰਦਰ ਨੇ ਖੂੰਡਾ ਉਲਾਰਿਆ, ਵਰ੍ਹਾਇਆ ਤੇ ਦੋ ਭਰਾ ਟਿੱਕੀ ਕਰ ਛੱਡੇ। ਦੂਜੀ ਕਿਸੇ ਨਹੀਂ ਮੰਗੀ। ਦੂਜੇ ਦੋਹਾਂ ਦੇ ਵੀ ਹੱਡ ਗੋਡੇ ਭੰਨ ਛੱਡੇ। ਰਾਮਾ ਕਾਮਾ ਦੇ ਹੋਰ ਛੋਕਰੇ ਵੀ ਡਾਂਗਾਂ ਫੜ ਕੇ ਆ ਗਏ। ਸੁੰਦਰ ਖੂੰਡਾ ਚਲਾਉਂਦਾ ਰਿਹਾ। ਘੋੜਾ ਉਥੋਂ ਖੁਰੀ ਕਰ ਆਇਆ। ਜਦੋਂ ਛਾਂਗੇ ਮਾਂਗੇ ਦੇ ਜ਼ਖ਼ੀਰੇ ਵਿਚ ਵੜਿਆ ਤਾਂ ਸਾਥੀਆਂ ਸਮਝਿਆ ਰੱਬ ਖ਼ੈਰ ਕਰੇ- ਘੋੜਾ ਸੁੰਦਰ ਨੂੰ ਕਿਥੇ ਸੁਟ ਆਇਆ ਏ। ਕਿਤੇ ਪੁਲੀਸ ਮੁਕਾਬਲਾ ਤੇ ਨਹੀਂ ਹੋ ਗਿਆ। ਨਜ਼ਾਮ ਲੁਹਾਰ, ਜਬਰੂ ਨਾਈ, ਨਾਦਰੀ ਭੱਟੀ ਤੇ ਘੁੰਮਾ ਮਾਨ ਮੁਸੱਲਹ ਘੋੜਿਆਂ ਤੇ ਬੈਠੇ ਤੇ ਸੁੰਦਰ ਦਾ ਅਬਲਕ ਜ਼ਖੀਰਿਉਂ ਨਿਕਲ ਕੇ ਭਜ ਪਿਆ। ਉਨ੍ਹਾਂ ਵੀ ਪਿੱਛੇ ਘੋੜੇ ਲਾ ਛੱਡੇ। ਮਾਰੋ ਮਾਰ ਤੇ ਧੱਸੋ ਧੱਸ ਕਰਦੇ ਰਾਮਾ ਕਾਮਾ ਦੀ ਜੂਹ ਵਿਚ ਜਾ ਵੜੇ। ਸੁੰਦਰ ਜਵਾਨ ਕੱਲਾ ਈ ਸਵੇਰ ਦਾ ਅੱਧੇ ਪਿੰਡ ਦੇ ਛੋਕਰਿਆਂ ਨਾਲ ਲੜ ਰਿਹਾ ਸੀ। ਜ਼ਖ਼ਮੀ ਮੰਜੀਆਂ ਤੇ ਪਏ ਸਨ। ਜੱਟ ਛੋਹਰਾਂ ਨੂੰ ਦੁੱਧ ਤੇ ਘਿਉ ਪਿਲਾਂਦੇ ਸਨ। ਜਦੋਂ ਸੁੰਦਰ ਦਾ ਘੋੜਾ ਮੁੜ ਕੇ ਹਿਣਕਿਆ ਤਾਂ ਪਿੰਡ ਵਾਲਿਆਂ ਦੇ ਪੈਰਾਂ ਹੇਠੋਂ ਮਿੱਟੀ ਨਿਕਲ ਗਈ। ਜਦੋਂ ਜਬਰੂ ਨੇ ਲਲਕਾਰਿਆ - "ਓ ਰਾਮਾ ਕਾਮਾ ਵਾਲਿਓ! ਤੁਹਾਡੀ ਮੌਤ ਆਈ ਏ! ਤੁਸਾਂ ਜੀਹਨੂੰ ਵੰਗਾਰਿਆ ਏ ਏਸ ਨੂੰ ਪਛਾਣਦੇ ਨਹੀਂ ਸਾਓ ? ਇਹ ਭਾਨ ਸਿੰਘ ਬੂਟਰਾਂ ਵਾਲੇ ਦਾ ਸਾਥੀ ਤੇ ਨਜ਼ਾਮ ਲੁਹਾਰ ਦਾ ਸੰਗੀ ਏ। ਭੇਡਾਂ ਬਣ ਜਾਉ, ਲਾਠੀਆਂ ਸੁੱਟ ਦਿਉ ਨਹੀਂ ਤੇ ਭੁੰਨ ਛੱਡਾਂਗੇ।"

ਮੈਦਾਨ ਵਿਚ ਡਾਂਗ ਚਲਣੀ ਬੰਦ ਹੋ ਗਈ। ਰਾਮਾ ਕਾਮਾ ਵਾਲੇ ਸੱਤਰ ਜ਼ਖ਼ਮੀਆਂ ਦੀਆਂ ਮੰਜੀਆਂ ਚੁੱਕ ਕੇ ਲੈ ਗਏ।

ਜਦੋਂ ਸੁੰਦਰ ਦਾ ਨਾਂ ਸੁਣਿਆ
ਕੋਠੀਆਂ ਸੂਦਖ਼ੋਰਾਂ ਦੀਆਂ ਫੜਕੀਆਂ
ਪੂਰਨਾਂ! ਦੂਜਾ ਨਹੀਂ ਜੰਮਣਾ
ਸੁੰਦਰ ਸਿੰਘ ਸੂਰਮਾ
ਓ ਬੱਲੇ ਬੱਲੇ, ਓ ਬੱਲੇ ਬੱਲੇ

## ਵੀਣੀ ਬੰਨ੍ਹ ਲਿਆ ਈ ਮੌਤ ਦਾ ਗਾਨਾ

ਹੁਣ ਮਾਝੇ ਦੇ ਇਲਾਕੇ ਦੇ ਸੂਰਮੇ, ਸਖ਼ੀ ਤੇ ਦਲੇਰ ਦਾ ਜ਼ਿਕਰ ਸੁਣ ਲਵੋ- ਜਿਹੜਾ ਲੁਹਾਰ ਦੇ ਘਰ ਜੰਮਿਆ ਸੀ, ਜਵਾਨ ਹੋ ਕੇ ਫ਼ੌਜ ਦੀ ਨੌਕਰੀ ਕੀਤੀ। ਅਸਲਾ ਮੁਰੰਮਤ ਕਰਨਾ ਉਸ ਦੀ ਡਿਊਟੀ ਸੀ। ਛੇ ਰੁਪਏ ਮਹੀਨਾ ਦੀ ਤਨਖ਼ਾਹ ਤੇ ਲੰਗਰ ਪਾਣੀ ਵਰਦੀ ਸਰਕਾਰੀ ਸੀ। ਨਜ਼ਾਮ ਨੂੰ ਅੰਗ੍ਰੇਜ਼ ਅਫ਼ਸਰ ਨੇ ਗਾਲ੍ਹੀਆਂ ਕੱਢੀਆਂ ਤੇ ਬੇਇੱਜ਼ਤ ਕੀਤਾ। ਉਹਦੀ ਗ਼ੈਰਤ ਦੇ ਬਾਲਣ ਅੰਦਰ ਅੱਗ ਲਗ ਗਈ। ਉਹਦੇ ਅੰਦਰ ਸੁੱਤਾ ਹੋਇਆ ਸ਼ੇਰ ਜਾਗ ਪਿਆ। ਉਹਦਾ ਖ਼ੂਨ ਖੌਲਿਆ। ਗ਼ੱਸੇ ਨਾਲ ਅੱਖੀਂ ਲਾਲ ਹੋ ਗਈਆਂ। ਅੰਗ੍ਰੇਜ਼ ਅਫ਼ਸਰ ਨੂੰ ਕਤਲ ਕੀਤਾ ਤੇ ਅੰਗ੍ਰੇਜ਼ ਦਾ ਬਾਗ਼ੀ ਹੋ ਗਿਆ। ਲੋਕ ਗੀਤ ਦੇ ਬੋਲ ਸੁਣੋ-

ਲੁਹਾਰ ਨੂੰ ਸ਼ੌਕ ਨੌਕਰੀ ਦਾ
ਕਰਕੇ ਖਾਂਦਾ ਏ ਨੇਕ ਕਮਾਈਆਂ
ਬਿਗੜ ਗਿਆ ਕੰਮ ਲੁਹਾਰ ਤੋਂ
ਕੋਲੋਂ ਗਾਲ੍ਹੀਂ 'ਬਾਂਦਰ' ਨੇ ਚਾ ਸੁਣਾਈਆਂ
ਨਜ਼ਾਮੇ ਫੜੀ ਛਵ੍ਹੀ ਹੱਥ ਜੰਗਾਲ ਦੀ
ਗੋਰੇ ਦੇ ਮੋਢੇ ਤੋਂ ਮੁਢੀਆਂ ਲਾਹੀਆਂ
ਮੋਏ ਗੋਰੇ ਦੀਆਂ ਖ਼ਬਰਾਂ
ਵਿਚ ਲੰਦਨ ਸ਼ਹਿਰ ਦੇ
ਪਹੁੰਚਾਈਆਂ ਪੁਲੀਸ ਦਿਆਂ ਸਿਪਾਹੀਆਂ
ਨਜ਼ਾਮ ਫੜ ਕੇ ਛਵ੍ਹੀ ਪਿਸਤੌਲ
ਓਥੋਂ ਨਿਕਲਿਆ ਵਾਂਗ ਹਵਾਈਆਂ

ਨਜ਼ਾਮ ਲੁਹਾਰ ਜ਼ਿਲ੍ਹਾ ਅੰਮ੍ਰਿਤਸਰ ਦੇ ਵੱਡੇ ਪਿੰਡ "ਸੋਹਲ" ਦਾ ਰਹਿਣ ਵਾਲਾ ਸੀ। ਅੰਗ੍ਰੇਜ਼ ਅਫ਼ਸਰ ਨੂੰ ਕਤਲ ਕਰਕੇ ਅਸਲ੍ਹਾ ਲੈ ਕੇ ਨਿਕਲ ਆਇਆ। ਮੁਲਜ਼ਮ ਇਸ਼ਤਿਹਾਰੀ ਮੁਲਜ਼ਮ ਕਰਾਰ ਦਿੱਤਾ ਗਿਆ। ਹੁਣ ਨਜ਼ਾਮ ਜੰਗਲ ਬੇਲੇ ਆਬਾਦ ਕਰਣ

ਲਈ, ਜ਼ੁਲਮ ਦੀ ਰਾਤ ਨੂੰ ਖ਼ਤਮ ਕਰਣ ਲਈ, ਅੰਗ੍ਰੇਜ਼ ਦੀ ਹਕੂਮਤ ਨਾਲ ਟਕਰਾਣ ਲਈ, ਉਹਦਿਆਂ ਪਿੱਠੂਆਂ, ਜਗੀਰਦਾਰਾਂ, ਸੂਦਖ਼ੋਰਾਂ ਤੇ ਥਾਣੇਦਾਰਾਂ ਦੀ ਜੜ੍ਹ ਵੱਢਣ ਲਈ, ਫ਼ਿਰੋਜ਼ਪੁਰ ਜ਼ਿਲ੍ਹੇ ਦੇ ਮਸ਼ਹੂਰ ਬਾਗ਼ੀਆਂ ਚੇਤ ਸਿੰਘ ਉਰਫ਼ "ਚੇਤੂ" ਤੇ ਮਲਕੀਅਤ ਸਿੰਘ ਉਰਫ਼ "ਮੀਤੂ" ਦੇ ਟੋਲੇ ਨਾਲ ਬੇਲੇ ਵਿਚ ਜਾ ਰਲਿਆ। ਇਹ ਦੋਵੇਂ ਜਵਾਨ ਬੱਬਰ ਅਕਾਲੀ ਤਹਿਰੀਕ ਦੇ ਅੰਗ੍ਰੇਜ਼ ਦੁਸ਼ਮਣ ਸਨ। ਬੜੇ ਹੱਡਾਂ ਪੈਰਾਂ ਵਾਲੇ ਜਵਾਨ ਸਨ। ਇਹਨਾਂ ਦਾ ਅਸਲ੍ਹਾ ਛਵ੍ਹੀ ਤੇ ਬਰਛੀ ਸੀ। ਸੂਦਖ਼ੋਰਾਂ ਨੂੰ ਲੁੱਟਣਾ ਤੇ ਗ਼ਰੀਬਾਂ ਨੂੰ ਮਾਲ ਦੇਣਾ ਇਹਨਾਂ ਜਵਾਨਾਂ ਦਾ ਸ਼ੁਗ਼ਲ ਸੀ। ਜਗੀਰਦਾਰਾਂ ਦੀਆਂ ਜੰਞਾਂ ਵੀ ਇਹਨਾਂ ਲੁੱਟੀਆਂ ਸਨ। ਛਵ੍ਹੀ ਤੇ ਬਰਛੀ ਨਾਲ ਕਈ ਸੂਰਾਂ ਵਰਗੇ ਪੁਲੀਸ ਵਾਲੇ ਜ਼ੈਲਦਾਰ ਤੇ ਸਫ਼ੈਦਪੋਸ਼ ਵੀ ਲੰਘਾਏ ਸਨ। ਨਜ਼ਾਮ ਇਹਨਾਂ ਨਾਲ ਜਾ ਰਲਿਆ। ਨਵੇਂ ਹਥਿਆਰ ਬਣਾ ਕੇ ਦਿੱਤੇ। ਬੰਦੂਕ ਤੇ ਪਿਸਤੌਲ ਕੋਲ ਸਨ। ਇਹ ਉਨ੍ਹੀਵੀਂ ਸਦੀ ਦੇ ਅਖ਼ੀਰ ਦੀ ਗਲ ਏ ਜਦੋਂ ਆਲ ਇੰਡੀਆ ਕਾਂਗਰਸ ਵੀ ਅੰਗ੍ਰੇਜ਼ ਤੋਂ ਗਾਈਡਲਾਈਨ ਲਿਆ ਕਰਦੀ ਸੀ। ਪੰਜਾਬ ਦੇ ਇਹ ਸੂਰਮੇ ਪੁੱਤਰ ਜ਼ੁਲਮ ਦੇ ਖ਼ਿਲਾਫ਼ ਛਵ੍ਹੀਆਂ, ਬਰਛੀਆਂ ਤੇ ਕਦੀ ਕਦੀ ਬੰਦੂਕਾਂ ਚਲਾ ਰਹੇ ਸਨ। ਅੰਗ੍ਰੇਜ਼ ਦੇ ਖ਼ਿਲਾਫ਼ ਮੁਸੱਲਾ (ਹਥਿਆਰਬੰਦ) ਜਦੋਜਹਿਦ ਕਰ ਰਹੇ ਸਨ। ਉਹ ਗੁਰੀਲਾ ਜੰਗ ਨਹੀਂ ਸੀ ਜਾਣਦੇ। ਉਹ ਜ਼ੁਲਮ ਦੇ ਸਤਾਏ ਹੋਏ ਹਰ ਜ਼ਾਲਮ ਨੂੰ ਖ਼ਤਮ ਕਰਨ ਲਈ ਹਥਿਆਰ ਸੰਭਾਲ ਲੈਂਦੇ ਸਨ। ਉਹਨਾਂ ਨੂੰ ਆਪਣੀਆਂ ਬਾਹਵਾਂ ਤੇ ਮਾਣ ਸੀ। ਉਹਨਾਂ ਦੀਆਂ ਨੀਤਾਂ ਨੇਕ ਸਨ। ਉਹ ਅਵਾਮ ਦਾ ਭਲਾ ਕਰਦੇ ਸਨ। ਇਸਤਹਸਾਲੀ (ਜਬਰੀ ਲੈਣ ਵਾਲੇ) ਹੱਥਾਂ ਨੂੰ ਵੱਢਦੇ ਸਨ। ਲੋਕਾਂ ਦੀਆਂ ਇੱਜ਼ਤਾਂ ਦੇ ਰਖਵਾਲੇ ਸਨ। ਸੂਦਖ਼ੋਰ ਬਾਣੀਏਂ, ਜਿਹੜੇ ਯਹੂਦੀਆਂ ਨਾਲੋਂ ਵੀ ਜ਼ਿਆਦਾ ਰੁਪਏ ਦੇ ਪਿਆਰੇ ਸਨ, ਉਹਨਾਂ ਦੀਆਂ ਤਜੌਰੀਆਂ ਦੇ ਮੂੰਹ ਭੰਨਦੇ ਸਨ। ਉਹਨਾਂ ਦੇ ਵਹੀ ਖਾਤੇ ਸਾੜ ਕੇ ਗ਼ਰੀਬ ਕਰਜ਼ਾਈਆਂ ਦੇ ਸਿਰੋਂ ਕਰਜ਼ੇ ਦੀਆਂ ਪੰਡਾਂ ਲਾਹੁੰਦੇ ਸਨ। ਫਿਟੇ ਹੋਏ ਹੈਂਕੜੀਆਂ ਦੀਆਂ ਧੌਣਾਂ ਭੰਨਦੇ ਸਨ। ਕਿਸਾਨਾਂ, ਮੁਜ਼ਾਰਿਆਂ ਤੇ ਕੰਮੀਆ ਦੀਆਂ ਇੱਜ਼ਤਾਂ ਲੁੱਟਣ ਵਾਲਿਆਂ ਦੇ ਸਿਰ ਵੱਢਦੇ ਸਨ। ਪੁਲੀਸ ਦਿਆਂ ਦਲਾਲਾਂ ਤੇ ਮੁਖ਼ਬਰਾਂ ਦੀਆਂ ਪਸਲੀਆਂ ਭੰਨਦੇ ਸਨ। ਜਗੀਰਦਾਰਾਂ ਦੀਆਂ ਪਗੜੀਆਂ ਲਾਹ ਕੇ ਜੁਤੀਆਂ ਨਾਲ ਸਿਰ ਗੰਜੇ ਕਰ ਦਿੰਦੇ ਸਨ। ਆਨਰੇਰੀ ਮੈਜਿਸਟ੍ਰੇਟਾਂ ਦੇ ਹੱਥ ਵੱਢ ਛੱਡਦੇ ਸਨ। ਜ਼ੈਲਦਾਰਾਂ, ਸਫ਼ੈਦਪੋਸ਼ਾਂ ਤੇ ਨੰਬਰਦਾਰਾਂ ਦੀਆਂ ਮੁੰਡੀਆਂ ਵੱਢਦੇ ਸਨ। ਹਰ ਉਸ ਮਾਨਸ ਦੇ ਵੈਰੀ ਸਨ ਜਿਹੜਾ ਅੰਗ੍ਰੇਜ਼ ਦਾ ਹਮਦਰਦ ਸੀ ਤੇ ਸਮਾਜ ਦਾ ਦੁਸ਼ਮਣ ਸੀ। ਉਹਨਾਂ ਬਹਾਦਰਾਂ ਦਾ ਮਸਲਕ (ਤਰੀਕਾ, ਦਸਤੂਰ) ਅਵਾਮ ਦੀ ਹਮਦਰਦੀ ਸੀ। ਉਹਨਾਂ ਆਪਣੀਆਂ ਜਾਨਾਂ ਦੀ ਪਰਵਾਹ ਨਹੀਂ ਕੀਤੀ।

ਨਜ਼ਾਮ ਲੁਹਾਰ ਦਸ ਸਾਲ ਚੇਤੂ, ਮੀਤੂ, ਨਾਦਰੀ, ਭੱਟੀ, ਸੁੰਦਰ, ਟਹਿਲਾ ਤੇ ਹੋਰ ਇਨਕਲਾਬੀਆਂ ਨਾਲ ਸੂਦਖ਼ੋਰਾਂ ਨੂੰ ਲੁੱਟਦਾ ਰਿਹਾ। ਜਗੀਰਦਾਰਾਂ ਦੇ ਝੁੱਗੇ ਉਜਾੜਦਾ ਰਿਹਾ। ਫ਼ਿਰੋਜ਼ਪੁਰ, ਅੰਮ੍ਰਿਤਸਰ ਤੇ ਲਾਹੌਰ ਦੀ ਤਹਿਸੀਲ ਚੂਨੀਆ ਦਾ ਇਲਾਕਾ ਉਹਨਾਂ ਦੇ ਘੋੜਿਆਂ ਦੀਆਂ ਟਾਪਾਂ ਨਾਲ ਕੰਬਦਾ ਰਿਹਾ। ਕਦੇ ਸਤਲੁਜ ਦਰਿਆ ਦਾ ਕੁੰਡ, ਕਦੇ ਬੀੜ ਤੇ ਝੰਗ ਬੇਲੇ ਉਹਨਾਂ ਬੱਬਰ ਸ਼ੇਰਾਂ ਦੇ ਘੁਰੇ ਰਹੇ। ਆਖ਼ਰ ਪਲੇਗ ਪਈ। ਇਹ 1898 ਈ. ਦੀ ਗਲ ਏ। ਇਹਦੇ ਕਈ ਸਾਥੀ ਤਾਊਨ ਦੀ ਨਜ਼ਰ ਹੋ ਗਏ। ਲੋਕ ਸ਼ਾਇਰ ਕਹਿੰਦਾ ਏ–

ਏਧਰ ਗਈ ਪੈ ਬੀਮਾਰੀ ਤਾਊਨ ਦੀ
ਬੇਲੀ ਮਰ ਗਏ ਸੂ ਸਾਰੇ
ਲੁਹਾਰ ਨੂੰ ਵਤਨ ਅਮਾਨ ਏਂ
ਦਾਹਵੇਂ ਸਾਲ ਪਿਛੋਂ
ਵਤਨ ਅਪਣਾ ਆ ਸੰਭਾਲੇ
ਮਾੜਿਆਂ ਦੀ ਹਾਅ ਮੰਜ਼ੂਰ ਏ
ਦੋਂਹ ਕੁਸੱਤੀ ਦੇ ਨੇ ਚਾਰੇ

ਨਜ਼ਾਮ ਲੁਹਾਰ ਸ਼ੁਹਰਤ ਦੀ ਉਸ ਦੰਦੀ ਤੇ ਪਹੁੰਚਿਆ ਜਿਥੇ ਕਿਸੇ ਦਾ ਹਥ ਨਹੀਂ ਪਹੁੰਚਿਆ। ਉਸ ਜ਼ਿਲ੍ਹਾ ਲਾਹੌਰ ਦੇ "ਬੰਗੋਠੇ" ਦੇ ਜ਼ਖ਼ੀਰੇ ਵਿਚ ਡੇਰਾ ਲਾ ਦਿੱਤਾ। ਨਾਦਰੀ ਭੱਟੀ, ਪ੍ਰੇਮਾ ਸਾਂਸੀ (ਬਧੋਕੇ, ਕਸੂਰ ਸਬ–ਡਿਵੀਜ਼ਨ ਤੇ ਰਾੜ ਪਿੰਡ ਦੇ ਜਵਾਨ ਸਨ) ਲਛਮਣ ਸਿੰਘ ਉਰਫ਼ ਲੱਛੂ (ਮੌਜ਼ਾ ਝਬਾਲ ਤਹਿਸੀਲ ਕਸੂਰ) ਜਬਰੂ ਨਾਈ (ਪਿੰਡ ਜਾਹਮਣ ਜ਼ਿਲ੍ਹਾ ਲਾਹੌਰ), ਬਾਰਡਰ ਉਤੇ ਬਹੁਤ ਵੱਡਾ ਪਿੰਡ ਏ, (ਘੁੱਮਾ ਤੇ ਉਹਦਾ ਵੱਡਾ ਭਾਈ ਦੇਵਾ, ਪਿੰਡ ਕਾਨ, ਤਹਿਸੀਲ ਕਸੂਰ) ਚਿਰਾਗ਼ ਮਾਛੀ (ਮੌਜ਼ਾ ਸਰੇਜ ਤਹਿਸੀਲ ਕਸੂਰ) ਸੁੰਦਰ ਤੇ ਨੱਥੂ ਮਹਿਰਾ ਕੁੰਡ ਤੋਂ ਤਾਊਨ ਦੀ ਬਿਮਾਰੀ ਤੋਂ ਬਚ ਕੇ ਨਜ਼ਾਮ ਲੁਹਾਰ ਦੇ ਨਾਲ ਗਏ ਸਨ।

ਏਥੇ ਪਹੁੰਚ ਕੇ ਇਹ ਅਹਿਦ ਹੋਇਆ – ਰੱਬ ਨੇ ਸਾਡੇ ਕੋਲੋਂ ਕੁਝ ਕੰਮ ਲੈਣਾ ਏਂ। ਇਸ ਵਾਸਤੇ ਬਚ ਗਏ ਆਂ।

ਨਜ਼ਾਮ ਆਖਿਆ, "ਜਵਾਨੋ! ਹੁਣ ਜ਼ਾਲਮਾਂ ਨੂੰ ਮੁਆਫ਼ ਨਾ ਕਰਨਾ। ਮੌਤ ਨੂੰ ਸਸਤੀ ਕਰ ਛੱਡੋ। ਅੰਗ੍ਰੇਜ਼ੀ ਹਕੂਮਤ ਦਾ ਜਿਹੜਾ ਵੀ ਕਲਪੁਰਜ਼ਾ ਮਿਲੇ, ਉਹਦੀ ਧੌਣ ਤੋੜ ਦਿਉ। ਜ਼ਾਲਮ ਜਗੀਰਦਾਰਾਂ ਤੇ ਸੂਦਖ਼ੋਰਾਂ ਦਾ ਮਾਲ ਲੁੱਟ ਕੇ ਗ਼ਰੀਬਾਂ ਵਿਚ ਵੰਡੋ। ਜ਼ਿੰਦਗੀ ਦੇ ਦਿਨ ਥੋੜੇ! ਜ਼ਾਲਮ ਦੀ ਹਨੇਰੀ ਖੁੱਲ੍ਹੀ ਹੋਈ ਏ। ਜਿੰਦਾਂ ਬਦਲਾਂ ਵਿਚੋਂ

ਬਿਜਲੀ ਚਮਕ ਕੇ ਰਾਹ ਦਿਖਾ ਦਿਆ ਕਰਦੀ ਏ, ਏਵੇਂ ਜ਼ਾਲਮਾਂ ਦੇ ਦੀਵੇ ਬੁਝਾ ਕੇ ਰਹਿਮਤਾਂ ਦੀਆਂ ਬੱਤੀਆਂ ਬਾਲ ਦਿਉ। ਹੁਣ ਅਸੀਂ ਸਰਕਾਰੀ ਖ਼ਜ਼ਾਨੇ ਵੀ ਲੁਟ ਸਕਦੇ ਆਂ। ਰਾਜੇ ਮਹਾਰਾਜੇ ਤੇ ਨਵਾਬ ਵੀ ਅੰਗ੍ਰੇਜ਼ ਦੇ ਪਾਲਤੂ ਨੇ। ਇਹਨਾਂ ਨੂੰ ਮੁਆਫ਼ ਨਾ ਕਰੋ। ਜ਼ੋਰ ਹੁੰਦਿਆਂ ਨਿਤਾਣੇ ਨਾ ਬਣੋ। ਜ਼ਾਲਮਾਂ ਦੀਆਂ ਨੀਂਦਰਾਂ ਹਰਾਮ ਕਰ ਦਿਉ। ਜ਼ਾਲਮ ਦੀ ਕੋਈ ਜ਼ਾਤ ਤੇ ਮਜ਼ਹਬ ਨਹੀਂ ਹੁੰਦਾ। ਸਿੱਖ, ਹਿੰਦੂ ਤੇ ਮੁਸਲਮਾਨ ਕਿਸੇ ਧਰਮ ਦਾ ਵੀ ਹੋਵੇ, ਜ਼ੁਲਮ ਕਰਨਾ ਉਹਦਾ ਮਜ਼ਹਬ ਹੁੰਦਾ ਏ। ਅਸੀਂ ਜ਼ੁਲਮ ਨੂੰ ਖ਼ਤਮ ਕਰਣ ਲਈ ਉਠੇ ਆਂ। ਸਾਡਾ ਹਰ ਜ਼ਾਲਮ ਦੁਸ਼ਮਣ ਏਂ। ਜ਼ਾਲਮ ਦੇ ਸਤਾਏ ਹੋਏ ਲੋਕਾਂ ਦੀ ਧੀਰਜ ਬੰਨ੍ਹਾਉ। ਇਹਨਾਂ ਵਿਚ ਜੁਰਅਤ ਪੈਦਾ ਕਰੋ। ਜਿਥੇ ਜਾਉਗੇ ਲੋਕੀਂ ਤੁਹਨੂੰ ਮੱਥੇ ਉਤੇ ਬਿਠਾਣਗੇ। ਜਿਸ ਸਾਥੀ ਨੂੰ ਇਹ ਗੱਲਾਂ ਮਨਜ਼ੂਰ ਨੇ ਉਹ ਇਹ ਲਕੀਰ ਟਪ ਆਵੇ।" ਹੁਣ ਲੋਕ ਗੀਤਾਂ ਦੇ ਬੋਲ ਸੁਣੋ। ਸ਼ਾਇਰ ਨੇ ਕਿਸ ਤਰ੍ਹਾਂ "ਅਬਲਾਗ਼ਿ-ਤਾਮ" ਕੀਤਾ ਏ-

ਕਲ ਪਈ ਬੋਲਦੀ, ਨਾਰਦ ਉਠਿਆ ਮਾਰ ਦਮਾਮਾ
ਲੁਹਾਰ ਮਾਰ ਲਕੀਰ ਹਦੀਸ ਦੀ
ਏਥੋਂ ਆਉਣ ਟਪ ਜਵਾਨਾ!
ਜਬਰੂ ਧਰੇ ਪੈਰ ਸੰਭਾਲ ਕੇ
ਮਗਰੋਂ ਧਰੱਕਾਂ (ਛਾਲਾਂ) ਮਾਰੀਆਂ ਦੋਹਾਂ ਮਾਨਾਂ
ਚਰਾਗ਼ਾ ਮਾਛੀ ਆਂਹਦਾ ਸੁਣ ਲੁਹਾਰਾ
ਅਸੀਂ ਜਿਸ ਦਿਨ ਦੇ ਹੋਏ ਤੇ ਜੰਮੇ
ਲੱਗੇ ਮਾਰਨ ਡਾਕੇ
ਤਲੀਆਂ ਨੂੰ ਮਹਿੰਦੀ
ਵੀਣੀ ਬੰਨ੍ਹ ਲਿਆ ਈ ਮੌਤ ਦਾ ਗਾਨਾ

ਨਜ਼ਾਮ ਲੁਹਾਰ ਤੇ ਜਬਰੂ ਨਾਈ ਦੋਹਾਂ ਦਾ ਮਿਲਾਪ ਕਿਵੇਂ ਹੋਇਆ ਇਹ ਗਲ ਵੀ ਦੁਖ ਭਰੀ ਏ। ਜਬਰੂ ਨਾਈ ਜਾਹਮਣ ਦਾ ਰਹਿਣ ਵਾਲਾ ਸੀ। ਜਬਰੂ ਨੂੰ ਵੇਖਣ ਵਾਲੇ ਗ਼ੁਲਾਮ ਭੱਟੀ ਤੇ ਮੱਖਣ ਕੋਚਵਾਨ ਨੇ ਮੈਨੂੰ ਦਸਿਆ ਸੀ। ਜਬਰੂ ਬੜੇ ਫੁਰਤੀਲੇ ਜਿਸਮ ਦਾ ਜਵਾਨ ਸੀ। ਡਾਂਗਮਾਰ ਸੀ। ਇਕ ਵਾਰੀ ਤਰਨਤਾਰਨ ਦੀ ਮੱਸਿਆ ਦੇ ਮੇਲੇ ਤੇ ਡਾਂਗ ਖਿਚ ਲਈ ਤੇ ਸੈਂਕੜੇ ਜਵਾਨਾਂ ਨੂੰ ਭਜਾ ਕਢਿਆ ਸੀ। ਇਹ ਬੋਲ ਹੁਣ ਵੀ ਮਾਝੇ ਦੇ ਜਵਾਨ ਮੇਲੇ ਠੇਲੇ ਤੇ ਗਾਉਂਦੇ ਸੁਣੇ ਜਾਂਦੇ ਨੇ-

ਜਬਰੂ ਜਾਹਮਣੀਆਂ, ਕੱਲੇ ਮੱਸਿਆ ਨੁੱਕਰ ਵਿਚ ਘੇਰੀ।

ਜਬਰੂ ਨਾਈ ਇਕ ਜਟ ਦੇ ਪੁੱਤਰ ਦੀ ਸ਼ਾਦੀ ਦੀਆਂ ਗੰਢਾਂ ਲੈ ਕੇ ਗਿਆ ਹੋਇਆ ਸੀ। ਇਕ ਸਿੱਖ ਛੋਕਰੇ ਨੇ ਉਹਦੀ ਨਾਰ ਨੂੰ ਮਜ਼ਾਕ ਕੀਤਾ। ਉਹ ਗਾਲ੍ਹੀਆਂ ਕਢਦੀ ਘਰ ਆ ਵੜੀ। ਜੱਟ ਛੋਕਰੇ ਦੇ ਵੱਡੇ ਭਰਾ ਨੂੰ ਇਲਮ ਹੋਇਆ ਤਾਂ ਉਹ ਜਬਰੂ ਦੇ ਬੂਹੇ ਤੇ ਧੀ ਨੂੰਹ ਲੈ ਕੇ ਆਇਆ। ਆਖਿਆ–"ਛੋਕਰੇ ਨੇ ਹਰਕਤ ਤੇ ਭੈੜੀ ਕੀਤੀ ਏ। ਮੈਂ ਧੀ ਨੂੰ ਨਾਲ ਲੈ ਕੇ ਮੁਆਫ਼ੀ ਮੰਗਣ ਆਇਆ ਹਾਂ। ਜਬਰੂ, ਮੁਆਫ਼ ਕਰ ਦੇ, ਨਹੀਂ ਤੇ ਜੋ ਆਖਣਾ ਈ ਮੇਰੀ ਧੀ ਨੂੰ ਆਖ ਲੈ। ਇਹ ਮੇਰੀ ਬਹੂ ਵੀ ਨਾਲ ਆਈ ਏ। ਖ਼ੁਦਾ ਦੇ ਵਾਸਤੇ ਮੁਆਫ਼ ਕਰ ਛੱਡ। ਮੈਂ ਜਾਣਦਾ ਆਂ ਤੇਰੀ ਡਾਂਗ ਦੀ ਝਾਲ ਮੇਰਾ ਭਰਾ ਨਹੀਂ ਝਲ ਸਕਦਾ। ਉਹਨੂੰ ਪਤਾ ਨਹੀਂ ਸੀ ਇਹ ਤੇਰੇ ਘਰੋਂ ਏਂ ਜੀਹਨੂੰ ਮਖ਼ੌਲ ਕੀਤਾ ਏ।"

ਜਬਰੂ ਨੇ ਆਪਣੀ ਬੀਵੀ ਨੂੰ ਆਖਿਆ–"ਭਲੀਏ! ਸਰਦਾਰ ਦੋ ਜਵਾਨ ਛੋਹਰੀਆਂ ਨਾਲ ਲਿਆਇਆ ਏ। ਇਹਨਾਂ ਦੇ ਸਿਰਾਂ ਲਈ ਦੁਪੱਟੇ ਟਰੰਕ ਵਿਚੋਂ ਕਢ ਕੇ ਲਿਆ। ਕੋਈ ਗਲ ਨਹੀਂ, ਜ਼ਿਮੀਂਦਾਰਾਂ ਦੇ ਪੁੱਤਰ ਕਮੀਆਂ ਦੀਆਂ ਜ਼ਨਾਨੀਆਂ ਨੂੰ ਮਖ਼ੌਲ ਕਰਦੇ ਆਏ ਨੇ। ਗੁੱਸਾ ਮੱਠਾ ਕਰਣ ਲਈ ਸਰਦਾਰ ਵੀ ਕੰਮੀਂ ਦੇ ਬੂਹੇ ਤੇ ਆ ਗਿਆ ਏ। ਧੀ ਤੇ ਨੂੰਹ ਨਾਲ ਲਿਆਇਆ ਏ। ਇਹਨਾਂ ਦੇ ਸਿਰ ਢੱਕ ਦੇ। ਮੁਆਫ਼ ਕਰ ਛਡ। ਇਹ ਕੁਝ ਸਦੀਆਂ ਤੋਂ ਹੋ ਰਿਹਾ ਏ। ਉਸ ਵੇਲੇ ਤਕ ਹੁੰਦਾ ਰਹੇਗਾ ਜਦ ਤਕ ਜ਼ਿਮੀਂਦਾਰ ਤੇ ਕੰਮੀ ਦਾ ਫ਼ਰਕ ਨਹੀਂ ਮਿਟ ਜਾਂਦਾ। ਜਦ ਤਕ ਕਮੀਨ ਨੂੰ ਮਈਨ ਨਹੀਂ ਸਮਝ ਲਿਆ ਜਾਂਦਾ। ਜਦ ਤਕ ਸਮਾਜ ਨਾ ਬਦਲਿਆ, ਜਦ ਤਕ ਪੁਰਾਣੀਆਂ ਰੀਤਾਂ ਨਾ ਬਦਲੀਆਂ, ਜਦ ਤਕ ਊਚ ਨੀਚ ਖ਼ਤਮ ਨਾ ਹੋਈ, ਏਸ ਸਮਾਜ ਵਿਚ ਜ਼ਿਮੀਂਦਾਰ ਇੱਜ਼ਤਦਾਰ ਏ ਤੇ ਕੰਮੀ ਦੀ ਕੋਈ ਇੱਜ਼ਤ ਨਹੀਂ। ਕੰਮੀ ਤੇ ਰੂੜੀ ਵਾਂਗ ਨੇ। ਜਿਹੜਾ ਚਾਹੁੰਦਾ ਏ ਕੂੜੇ ਦਾ ਟੋਕਰਾ ਉਹਦੇ ਉਤੇ ਸੁੱਟ ਦੇਂਦਾ ਏ। ਪੁਲੀਸ ਜ਼ਿਮੀਂਦਾਰਾਂ ਦੀ ਮੰਨਦੀ ਏ, ਅਦਾਲਤਾਂ ਇਹਨਾਂ ਦੀਆਂ ਜ਼ਮਾਨਤਾਂ ਤੇ ਗਵਾਹੀਆਂ ਕਬੂਲ ਕਰਦੀਆਂ ਹਨ। ਇਹ ਹਨੇਰ ਗੋਰੇ ਦੀ ਹਕੂਮਤ ਦਾ ਪਾਇਆ ਹੋਇਆ ਏ। ਜਦ ਤਕ ਇਹ ਰਾਜ ਨਾ ਬਦਲਿਆ, ਇਹ ਸਮਾਜ ਦਾ ਢਾਂਚਾ ਨਾ ਬਦਲਿਆ, ਲੋਕਾਂ ਦੀ ਸੋਚ ਕਿਵੇਂ ਬਦਲ ਸਕਦੀ ਏ।"

ਦੁਪੱਟੇ ਦੋਹਾਂ ਜਵਾਨ ਛੋਹਰੀਆਂ ਦੇ ਸਿਰਾਂ 'ਤੇ ਪਾ ਦਿੱਤੇ–

ਕਲ ਪਈ ਬੋਲਦੀ, ਨਾਰਦ ਕੀਤੀ ਏ ਧਾਈ
ਗੰਢੀਂ ਦੇ ਟੋਰਿਆ ਜਾਹਮਣੀਆ ਜਬਰੂ ਘਰ ਦਾ ਨਾਈ
ਮਾੜੀ ਕੀਤੀ ਜਾਹਮਣੀਆਂ,
ਘਰ ਸਦ ਕੇ ਨਾਇਣ ਦੀ ਲੰਗ ਚਾ ਲਾਹੀ
ਆਏ ਨਾਈ ਅਗੇ ਨਾਇਣ ਰੋਂਦੀ ਤੇ ਪਿਟਦੀ

ਦਸ ਵੇ ਜਬਰਿਆ ਕਿਧਰ ਗਈ ਤੇਰੀ ਵਡਿਆਈ
ਉਹ ਆਂਹਦਾ ਚੁੱਪ ਕਰ ਨਾਇਣੇ
ਮੈਂ ਦਿਨ ਚੜ੍ਹਦੇ ਨੂੰ ਜਟ ਦੀ ਕਰ ਦਿਆਂਗਾ ਸਫ਼ਾਈ

000

ਓਸ ਜਟ ਦੇ ਵੱਡੇ ਭਰਾ ਨੇ
ਧੀ ਤੇ ਨੂੰਹ ਨੂੰ ਲਾਇਆ ਅੱਗੇ
ਪਹੁੰਚਿਆ ਆ ਕੇ ਜਬਰੂ ਦੇ ਦੁਆਰੇ
ਆਂਹਦਾ ਜਬਰਿਆ ਛੋਟਾ ਜੰਮਿਆ ਹਰਾਮ ਦਾ
ਇਹਨਾਂ ਦੇ ਨਾਲ ਮੁੱਢੋਂ ਯੋਹ ਚੜ੍ਹਾਈ
ਜਬਰੂ ਕਢੇ ਘਰੋਂ ਦੋ ਲੀੜੇ
ਧਰਮ ਦੀ ਧੀ ਤੇ ਨੂੰਹ ਬਣਾਈ
ਪਾਈ ਜੁੱਤੀ ਗਿਆ "ਸੋਹਲਾਂ" ਨੂੰ
ਆਂਹਦਾ ਦਸ ਨਜ਼ਾਮਿਆ
ਮਾੜਿਆਂ ਦੀ ਵਾਹ ਨਹੀਂ ਕਾਈ

ਜਬਰੂ ਕੱਲਾ ਵੀ ਜਟ ਛੋਕਰੇ ਨਾਲ ਨਿਬੜ ਸਕਦਾ ਸੀ। ਜਬਰੂ ਦੀ ਬਾਂਹ ਵਿਚ ਏਨਾ ਬਲ ਹੈਸੀ। ਉਹ ਆਪਣੀ ਇੱਜ਼ਤ ਦਾ ਮੁੱਲ ਪਾ ਸਕਦਾ ਸੀ। ਉਹਦੀ ਆਪਣੀ ਡਾਂਗ ਜਟ ਮੁੰਡੇ ਦੀ ਖੋਪੜੀ ਤੋੜ ਸਕਦੀ ਸੀ। ਪਰ ਜਬਰੂ ਨਜ਼ਾਮ ਲੁਹਾਰ ਕੋਲ ਗਿਆ ਤੇ ਹਾਲ ਕਹਿਆ। ਏਸ ਤਰ੍ਹਾਂ ਇਹ ਦੋਨੋਂ ਬਹਾਦਰ, ਦੋਨੋਂ ਸੂਰਮੇ, ਦੋਨੋਂ ਦਲੇਰ ਜ਼ੁਲਮ ਨੂੰ ਖ਼ਤਮ ਕਰਣ ਲਈ ਇਕੱਠੇ ਹੋ ਗਏ। ਨਜ਼ਾਮ ਲੁਹਾਰ ਅੰਗ੍ਰੇਜ਼ ਦੀਆਂ ਗਾਲ੍ਹੀਆਂ ਸੁਣ ਕੇ ਉਹਨੂੰ ਵੱਢ ਕੇ ਦਸ ਬਾਰਾਂ ਸਾਲ ਪਹਿਲੋਂ ਸਤਲੁਜ ਦੇ ਕੁੰਡ ਵਿਚ ਰਹਿੰਦਾ ਸੀ। ਓਸ ਜਿਸ ਤਰ੍ਹਾਂ ਤਰਥੱਲੀ ਪਾਈ ਸੀ, ਦੁਖੀ ਉਹਦੇ ਕੋਲ ਜਾਣ ਲਗ ਪਏ ਸਨ। ਜਬਰੂ ਦੀ ਬੀਵੀ ਨੂੰ ਜ਼ਿਮੀਂਦਾਰਾਂ ਦੇ ਛੋਕਰੇ ਨੇ ਛੇੜਿਆ ਸੀ। ਜਬਰੂ ਜ਼ਾਲਮ ਤੋਂ ਬਦਲਾ ਲੈਣ ਲਈ ਨਜ਼ਾਮ ਲੁਹਾਰ ਦੀ ਖ਼ਿਦਮਤ ਵਿਚ ਹਾਜ਼ਰ ਹੋਇਆ। ਦੋਵੇਂ ਸ਼ੁਭ ਘੜੀ ਵਿਚ ਮਿਲੇ। ਲੋਕ ਸ਼ਾਇਰ ਦੀ ਜ਼ਬਾਨੀ ਸੁਣੋ–

ਰਬ ਇਨ੍ਹਾਂ ਦੇ ਕੁਦਰਤ ਨਾਲ ਮੱਥੇ ਜੋੜ ਦਿੱਤੇ
ਜਿਵੇਂ ਮਿਲ ਕੇ ਪਏ, ਸੱਕੇ ਭਾਈ
ਨਜ਼ਾਮ ਲੁਹਾਰ ਏ "ਸੋਹਲਾਂ" ਦਾ

ਜਬਰੂ ਜਾਹਮਣ ਦਾ ਨਾਈ
ਜਵਾਨ ਸੂਤੇ ਝਟ ਪਿਛੇਰੇ ਜਾ ਵੜੇ
ਜਟ ਦੀ ਲਈ ਏ ਕਰ ਵਿਚ ਮੈਦਾਨ ਸਫ਼ਾਈ
ਨਜ਼ਾਮ ਨਾਇਣ ਨੂੰ ਆਂਹਦਾ
ਬਾਂਹ ਸਰਹਾਣੇ ਰਖ ਕੇ ਸੌਂ ਰਹਿ
ਤੈਨੂੰ ਕੋਈ ਛੇੜੇਗਾ ਨਾਹੀਂ

ਦੋਨੋ ਜਵਾਨ ਸਿੱਖ ਜ਼ਿਮੀਂਦਾਰ ਛੋਕਰੇ ਦੇ ਟੋਟੇ ਕਰਕੇ ਪਿੰਡ ਵਿਚ ਐਲਾਨ ਕਰ ਗਏ, "ਜਿਹੜਾ ਕਿਸੇ ਗ਼ਰੀਬ ਦੀ ਇੱਜ਼ਤ ਬਰਬਾਦ ਕਰੇਗਾ ਜੀਊਂਦਾ ਨਹੀਂ ਰਹੇਗਾ। ਇਹ ਧਰਤੀ ਉਹਦੇ ਉਤੇ ਤੰਗ ਹੋ ਜਾਏਗੀ।" ਘੋੜਿਆਂ ਉਤੇ ਚੜ੍ਹੇ ਤੇ ਬੰਗੋਠ ਦੇ ਜੰਗਲ ਵਲ ਨੂੰ ਅੱਡੀ ਮਾਰ ਗਏ। ਓਥੇ ਜੀਊਣਾ ਮੌੜ ਦੇ ਬਹਾਦਰ ਸਾਥੀ ਸੁੰਦਰ, ਦੇਵਾ ਮਾਨ, ਨੱਥੂ ਮਹਿਰਾ, ਘੁੰਮਾ ਮਾਨ, ਚਿਰਾਗ਼ ਮਾਛੀ ਤੇ ਨਾਦਰੀ ਭੱਟੀ ਬੇਚੈਨੀ ਨਾਲ ਇੰਤਜ਼ਾਰ ਕਰ ਰਹੇ ਸਨ। ਘੁੰਮਾ ਸਿੰਘ ਮਾਨ ਨੇ ਰੁਕਨਪੁਰ ਤਹਿਸੀਲ ਕਸੂਰ ਦੇ ਸੂਦਖ਼ੋਰ ਖ਼ਾਨਦਾਨ ਦਾ ਜ਼ਿਕਰ ਕੀਤਾ। ਇਹਨਾਂ ਜ਼ਾਲਮਾਂ ਨੇ ਇਲਾਕੇ ਦੇ ਗ਼ਰੀਬਾਂ ਦੇ ਪੇਟ ਮੁਰਛ ਲਏ ਸਨ। ਗ਼ਰੀਬ ਦੀ ਰਗ ਵਿਚੋਂ ਖ਼ੂਨ ਦਾ ਆਖ਼ਰੀ ਕਤਰਾ ਨਿਚੋੜ ਲਿਆ ਸੀ। ਅਦਾਲਤਾਂ 'ਚੋਂ ਡਿਗਰੀਆਂ ਜਾਰੀ ਕਰਾਂਦੇ, ਮਾਲ ਢਾਂਡਾ ਕੁਰਕ ਲੈਂਦੇ। ਆਪਣੇ ਪਹਿਰੇ ਤੇ ਚੂਹੜੇ ਚੌਕੀਦਾਰ ਰਖੇ ਹੋਏ ਸਨ। ਉਹਦਾ ਕਾਰੋਬਾਰ ਘਵੰਡੀ ਵਿਚ ਵੀ ਸੀ। ਨਜ਼ਾਮ ਲੁਹਾਰ ਆਖਿਆ, "ਮਾਨ ਸੱਜਣੋ, ਸਾਡਾ ਮਕਸਦ ਸੂਦਖ਼ੋਰਾਂ ਨੂੰ ਲੁੱਟ ਕੇ ਕਾਰੂੰ ਬਣਨਾ ਨਹੀਂ। ਜਿਨ੍ਹਾਂ ਗ਼ਰੀਬਾਂ ਤੋਂ ਇਹ ਸ਼ਾਹ ਲੁਟ ਕੇ ਲੱਖਪਤੀ ਹੋਏ ਨੇ ਉਹਨਾਂ ਤੋਂ ਮਾਲ ਲੁੱਟ ਕੇ ਗ਼ਰੀਬਾਂ ਵਿਚ ਵੰਡ ਛੱਡਣਾ ਸਾਡਾ ਨਜ਼ਰੀਆ ਏ। 'ਜੀਊਣਾ ਮੌੜ' ਜਿਹੜੀ ਰਿਵਾਇਤ ਕਾਇਮ ਕਰ ਗਿਆ ਏ ਉਹਨੂੰ ਜ਼ਿੰਦਾ ਰਖਿਆ ਜਾਵੇਗਾ। ਏਸ ਤਰ੍ਹਾਂ ਗ਼ਰੀਬ ਲੋਕ ਸੁਖ ਦਾ ਸਾਹ ਲੈਣਗੇ, ਸਾਡੇ ਹਮਦਰਦ ਬਣਨਗੇ। ਇਲਾਕੇ ਦੇ ਜਵਾਨ ਸਾਡੇ ਟੋਲੇ ਨਾਲ ਆ ਮਿਲਣਗੇ। ਫਿਰ ਇਹ ਜੰਗ ਤੇਜ਼ ਕਰ ਦਿੱਤੀ ਜਾਏਗੀ। ਕੋਈ ਜਗੀਰਦਾਰ ਸੁੱਕਾ ਨਹੀਂ ਬਚੇਗਾ ਤੇ ਸੂਦਖ਼ੋਰਾਂ ਤੇ ਜਗੀਰਦਾਰਾਂ ਦੇ ਰਾਖੇ ਪੁਲੀਸ ਵਾਲੇ ਕਤਲ ਕੀਤੇ ਜਾਣਗੇ। ਅੰਗ੍ਰੇਜ਼ ਦੇ ਪਿੱਠੂ ਰਿਆਸਤ ਦਿਆਂ ਰਾਜਿਆਂ ਦੇ ਖ਼ਜ਼ਾਨੇ ਲੁੱਟਾਂਗੇ ਤੇ ਗ਼ਰੀਬਾਂ ਵਿਚ ਵੰਡਾਂਗੇ ਤੇ ਲੋਕੀਂ ਸਾਡੇ ਸਾਥੀ ਬਣਨਗੇ। ਜੇ ਮੇਰੇ ਮੌਲਾ ਨੇ ਚਾਹਿਆ ਆਪਣੀ ਫ਼ੌਜ ਕਾਇਮ ਕਰਕੇ ਗੋਰੇ ਦੀ ਹਕੂਮਤ ਨਾਲ ਟੱਕਰ ਲਵਾਂਗੇ। ਪੰਜਾਬ ਵਿਚ ਪੰਜਾਬੀਆਂ ਦੀ ਹਕੂਮਤ ਕਾਇਮ ਕਰਾਂਗੇ। ਇਹ ਸਾਡੀ ਨੀਯਤ ਏ। ਜੇ ਕਾਮਯਾਬ ਹੋ ਗਏ ਤਾਂ ਇਰਾਦੇ ਪੂਰੇ ਹੋ ਜਾਣਗੇ। ਜੇ ਏਸ ਮਕਸਦ ਲਈ ਕੋਸ਼ਿਸ਼ਾਂ ਕਰਦੇ ਹੋਏ ਮਰ ਗਏ ਤਾਂ ਵੀ ਅਮਰ ਹੋ ਜਾਵਾਂਗੇ। ਲੋਕੀਂ ਅਸਾਨੂੰ ਯਾਦ

ਕਰਨਗੇ। ਆਉਣ ਵਾਲੀਆਂ ਨਸਲਾਂ ਸਾਡੇ ਗੀਤ ਗਾਉਣਗੀਆਂ। ਇਰਾਦੇ ਮਜ਼ਬੂਤ ਤੇ ਹੌਸਲੇ ਬੁਲੰਦ ਰਖੋ। ਜਿਹੜਾ ਚਿਰਾਗ਼ 'ਜੀਉਣੇ ਮੌੜ' ਨੇ ਬਾਲਿਆ ਏ, ਚੇਤੂ ਤੇ ਮੀਤੂ ਨੇ ਉਹਨੂੰ ਆਪਣਾ ਖ਼ੂਨ ਦੇ ਕੇ ਹੋਰ ਰੌਸ਼ਨ ਕੀਤਾ ਏ। ਭਾਨ ਸਿੰਘ ਦੀ ਚਰਬੀ ਨਾਲ ਉਹਦੀ ਲੋਅ ਹੋਰ ਵਧੀ ਏ। ਅਸੀਂ ਉਹਦੀ ਰੌਸ਼ਨੀ ਨਾਲ ਹਨੇਰੀਆਂ ਰਾਤਾਂ ਨੂੰ ਰੌਸ਼ਨ ਕਰਾਂਗੇ। ਸਾਂਭ ਲਵੋ ਹਥਿਆਰ। ਅਸਾਂ ਤੇ ਮੌਤ ਦੇ ਗਾਨੇ ਵੀਣੀ ਨਾਲ ਬੰਨ੍ਹ ਲਏ ਨੇ। ਮੌਤ ਸਾਡੀ ਰਾਖੀ ਕਰਦੀ ਏ। ਸ਼ਾਹੂਕਾਰ ਦੀਆਂ ਪੇਟੀਆਂ ਤੋੜਣ ਦਾ ਸਮਾਨ ਵੀ ਨਾਲ ਲੈ ਲੈਣਾ। ਊਂਠ ਉੱਤੇ ਪਲਾਣਾ ਤੇ ਗੂਨ ਵੀ ਰਖ ਲਵੋ। ਕਾਲੀ ਚਿੜੀ ਬੋਲ ਰਹੀ ਸੀ ਤੇ ਨਾਰਦ ਦਲੀਲਾਂ ਸਮਝਾ ਰਿਹਾ ਸੀ।

ਗੀਤਨਿਗਾਰ ਨੇ ਆਖਿਆ ਏ :

ਕਲ ਪਈ ਬੋਲਦੀ ਨਾਰਦ ਦਲੀਲ ਚਾ ਧਾਰੀ
ਘਮੰਡੀ ਦੇ ਸ਼ਾਹਾਂ ਨੂੰ ਫ਼ਿਕਰ ਲੁਹਾਰ ਦਾ
ਪਹਿਰਾ ਰਖਦੇ ਨਿਤ ਖਲਾਰੀ
ਲੁਹਾਰ ਲੈਂਦਾ ਘੋੜਾ
ਤੋੜ ਗਿਆ ਰੁਕਨਪੁਰੇ ਨੂੰ
ਓਥੇ ਅਵਾਜ਼ ਪਾਹਰੂਆਂ ਨੂੰ ਮਾਰੀ
ਉਹਨਾਂ ਨੂੰ ਆਂਹਦਾ ਫੜ ਲਵੋ ਵਾਗ ਮੇਰੇ ਘੋੜੇ ਦੀ
ਉਹਦੇ ਮਗਰ ਠੋਕ ਦਿਉ ਪਿਛਵਾੜੀ
ਉਹ ਆਂਹਦੇ ਸੁਣ ਲੁਹਾਰਾ
ਅਸਾਂ ਚੂਹੜੇ ਅਦਨਾ ਜ਼ਾਤ ਬਿਚਾਰੀ
ਨਾਲ ਦਿਆਂ ਡਾਕੂਆਂ ਨੂੰ
ਦੇਂਦਾ ਲੁਹਾਰ ਹੱਟੀ ਦੇ ਵਿਚ ਚਾ ਵਾੜੀ
ਆਪ ਲੈਂਦਾ ਭਰ ਦੁਨਾਲੀ
ਏਵੇਂ ਜਾਣੋ ਜਿਵੇਂ ਪਹਿਰਾ ਲਗ ਗਿਆ ਸਰਕਾਰੀ

000

ਧੰਮੀ ਵੇਲੇ ਨਾਈ ਜਾ ਖੜਾ ਪੇਟੀ ਤੇ
ਕੁੰਜੀ ਗਈ ਹੋ ਅਵਾਹਰੀ
ਲੁਹਾਰ ਉਤਰਿਆ ਕੋਠੇ ਤੋਂ
ਘੜੀ ਦੇ ਵਿਚ ਪੇਟੀ ਵਡ ਉਤਾਰੀ

ਆਂਹਦਾ ਵਹੀਆਂ ਲਵੋ ਚਕ ਕਿਰਾੜ ਦੀਆਂ
ਵਿਚ ਰੜੇ ਦੇ ਚਲਿਆ ਜੇ ਸਾੜੀ

ਰੁਕਨਪੁਰ ਦੇ ਸੂਦਖ਼ੋਰਾਂ ਨੂੰ ਅਸ਼ਰਫ਼ੀਆਂ ਤੇ ਜ਼ੇਵਰਾਤ ਤੋਂ ਮਹਿਰੂਮ ਕਰਕੇ ਊਂਠ ਲਦ ਲਿਆ। ਉਨ੍ਹਾਂ ਦਾ ਝੁੱਗਾ ਚੌੜ ਕਰ ਛਡਿਆ। ਤਿਜੌਰੀਆਂ ਖ਼ਾਲੀ ਕਰ ਛਡੀਆਂ। ਵਹੀ ਖਾਤੇ ਵੀ ਨਾਲ ਲੈ ਗਏ-

ਲੁਹਾਰ ਦੀ ਲੁਟ ਪਿਛੋਂ
ਏ ਜਾ ਏਵੇਂ ਦਿਸਦੀ ਏ
ਜਿਵੇਂ ਧੰਮੀ ਰਾਤ ਰਹਿਕੇ
ਸਭ ਗਏ ਛੋੜ ਬਿਉਪਾਰੀ

ਸੂਦਖ਼ੋਰਾਂ ਦਾ ਮਾਲ ਇਲਾਕੇ ਦੇ ਜ਼ਰੂਰਤਮੰਦਾਂ ਵਿਚ ਵੰਡ ਦਿੱਤਾ ਗਿਆ। ਨਵੀਂ ਸਾਮੀ ਦੀ ਸੋਧ ਲਾਈ ਗਈ। ਹੁਣ ਉਹਨਾਂ ਦੀਆਂ ਸਰਗਰਮੀਆਂ ਦਾ ਮਰਕਜ਼ ਮਾਝੇ ਦਾ ਇਲਾਕਾ ਸੀ। ਜਬਰੂ ਜਾਹਮਣ ਦਾ ਰਹਿਣ ਵਾਲਾ ਸੀ। ਉਹ ਇਲਾਕੇ ਦੇ ਜਵਾਨਾਂ ਨੂੰ ਜਾਣਦਾ ਸੀ। ਓਸ ਆਖਿਆ ਜੇ "ਮਦਕੇ" ਪਿੰਡ ਦਾ ਕਪੂਰ ਸਿੰਘ ਸਾਡੇ ਗ੍ਰੋਹ ਵਿਚ ਆ ਜਾਏ ਤਾਂ ਮਾਝੇ ਦੇ ਜਗੀਰਦਾਰ ਰਾਤਾਂ ਨੂੰ ਸੌਣਾ ਛੱਡ ਜਾਣਗੇ। ਸੁੰਦਰ ਤੇ ਨਾਦਰੀ ਭੱਟੀ ਦੋਵੇਂ ਉਹਨੂੰ ਮਿਲਣ ਗਏ। ਮਕਸਦ ਦਸਿਆ।

"ਇਹ ਧਰਤੀ ਆਪਣੇ ਪੁਤਰਾਂ ਤੋਂ ਕੁਰਬਾਨੀ ਮੰਗਦੀ ਏ। ਇਹ ਸਮਾਜ ਜੀਹਦੇ ਵਿਚ ਸੂਦਖ਼ੋਰ ਗ਼ਰੀਬਾਂ ਦਾ ਖ਼ੂਨ ਚੂਸ ਰਹਿਆ ਏ ਖ਼ਤਮ ਹੋਣਾ ਚਾਹੀਦਾ ਏ। ਜਿਥੇ ਜਗੀਰਦਾਰਾਂ ਦੇ ਕੁੱਤੇ ਬਿਸਤਰਿਆਂ ਉਤੇ ਸੌਂਦੇ ਨੇ, ਜਿਥੇ ਜ਼ਿਮੀਂਦਾਰਾਂ ਦੇ ਘੋੜਿਆਂ ਉਤੇ ਦੁਸ਼ਾਲੇ ਪਾਏ ਜਾਂਦੇ ਨੇ, ਅਮੀਰ ਘਰਾਂ ਦੀਆਂ ਸ਼ਾਦੀਆਂ ਉਤੇ ਭੰਡ ਤੇ ਕੰਜਰ ਹਜ਼ਾਰਾਂ ਰੁਪਏ ਲੈ ਜਾਂਦੇ ਨੇ, ਜਿਥੇ ਗ਼ਰੀਬਾਂ ਦੀਆਂ ਧੀਆਂ ਦੇ ਸਿਰ ਮਾਪਿਆਂ ਘਰ ਚਾਂਦੀ ਵਰਗੇ ਚਿੱਟੇ ਹੋ ਜਾਂਦੇ ਨੇ, ਏਸ ਸਮਾਜ ਨੂੰ ਬਦਲਣ ਲਈ ਜਵਾਨਾਂ ਨੂੰ ਕੁਰਬਾਨੀ ਦੇਣੀ ਚਾਹੀਦੀ ਏ। ਪੁਲੀਸ ਨਾਲ ਮੁਕਾਬਲੇ ਕਰਨੇ ਪੈਣਗੇ। ਗੋਲੀਆਂ ਸੀਨੇ ਉੱਤੇ ਝਲਣੀਆਂ ਪੈਣਗੀਆਂ। ਜ਼ਮਾਨੇ ਦੀ ਰਫ਼ਤਾਰ ਨੂੰ ਆਪਣੀ ਮਰਜ਼ੀ ਮੁਤਾਬਕ ਮੋੜਨ ਲਈ ਜ਼ੋਰ ਲਾਣਾ ਪਏਗਾ। ਜਿਹੜਾ ਜਵਾਨ ਵੀ ਆਮ ਆਦਮੀ ਦਾ ਭਲਾ ਕਰੇਗਾ, ਲੋਕ ਉਹਨੂੰ ਅੱਖਾਂ ਤੇ ਬਿਠਾਉਣਗੇ ਤੇ ਦਿਲਾਂ ਵਿਚ ਜਗ੍ਹਾ ਦੇਣਗੇ। ਦੱਬੇ ਹੋਏ ਹੌਸਲੇ ਵਧਾਣ ਲਈ ਮੈਦਾਨ ਵਿਚ ਨਿਕਲੋ। ਜਗੀਰਦਾਰਾਂ ਦੇ ਮੁਜ਼ਾਰੇ ਉਹਨਾਂ ਨੂੰ ਨਫ਼ਰਤ ਕਰਦੇ ਨੇ। ਸੂਦਖ਼ੋਰਾਂ ਨੂੰ ਹਰ ਕਰਜ਼ਾਈ ਜੋਂਕ ਸਮਝ ਰਿਹਾ ਏ। ਅੰਗ੍ਰੇਜ਼ ਦੀ ਪੁਲੀਸ ਨੰਬਰਦਾਰਾਂ ਦੇ ਡੇਰਿਆਂ ਤੇ ਬਹਿ ਕੇ ਕੁੱਕੜ ਖਾਂਦੀ ਏ ਤੇ ਜ਼ੈਲਦਾਰਾਂ ਨਾਲ ਬੈਠ ਕੇ ਸ਼ਰਾਬ ਪੀਂਦੀ ਏ। ਕੁੱਕੜ ਵੀ ਗ਼ਰੀਬਾਂ ਦੇ ਜ਼ਿਬਹ ਕੀਤੇ

ਜਾਂਦੇ ਨੇ। ਘਿਉ ਵੀ ਉਹਨਾਂ ਤੋਂ ਲਿਆ ਜਾਂਦਾ ਏ। ਪਕਾਉਂਦੇ ਵੀ ਨਾਈ ਨੇ। ਪਰ ਸ਼ੋਭਾ ਨੰਬਰਦਾਰਾਂ ਤੇ ਚੌਧਰੀਆਂ ਦੀ ਹੋਂਦੀ ਏ। ਪੁਲੀਸ ਦੇ ਦਲਾਲ ਚੌੜੇ ਹੋ ਕੇ ਮੰਜਿਆਂ ਤੇ ਕੁਰਸੀਆਂ 'ਤੇ ਬਹਿੰਦੇ ਨੇ। ਮਾਲ ਦੇ ਮਹਿਕਮੇ ਦੇ ਅਫ਼ਸਰ ਵੀ ਨੰਬਰਦਾਰਾਂ ਤੇ ਜ਼ੈਲਦਾਰਾਂ ਦੇ ਡੇਰੇ ਤੇ ਆਂਦੇ ਨੇ। ਉਨ੍ਹਾਂ ਦੇ ਮੰਗੂ ਗ਼ਰੀਬਾਂ ਦੇ ਖੇਤ ਉਜਾੜ ਦੇਂਦੇ ਨੇ। ਗ਼ਰੀਬ ਦੀ ਧੀ ਜੇ ਕਿਸੇ ਪੈਲੀ ਵਿਚੋਂ ਸਾਗ ਵੀ ਤੋੜ ਲਿਆਏ ਤਾਂ ਚੋਰੀ ਦਾ ਮੁਕੱਦਮਾ ਬਣ ਜਾਂਦਾ ਏ। ਜੁਲਾਹੇ ਇਹਨਾਂ ਜ਼ਾਲਮਾਂ ਦੇ ਖੇਸ ਤੇ ਖੱਦਰ ਮੁਫ਼ਤ ਬੁਣ ਦਿੰਦੇ ਨੇ। ਤਰਖਾਣ ਪਲੰਗ ਤੇ ਕੁਰਸੀਆਂ ਬਣਾ ਕੇ ਢੋਇਆ ਦੇਣ ਤੇ ਮਜਬੂਰ ਏ। ਮਿਰਾਸੀ ਹੁੱਕੇ ਭਰਦੇ ਨੇ। ਘੁਮਿਆਰ ਮੁਫ਼ਤ ਵਿਚ ਭਾਂਡੇ ਦਿੰਦੇ ਨੇ। ਕਿਹੜਾ ਗ਼ਰੀਬ ਏ ਜਿਹੜਾ ਇਹਨਾਂ ਤੋਂ ਦੁਖੀ ਨਹੀਂ। ਇਹਨਾਂ ਫਿਟਿਆਂ ਹੋਇਆਂ ਹੈਂਕੜਿਆਂ ਤੋਂ ਹਰ ਇਕ ਦੀ ਧੀ ਭੈਣ ਦੀ ਇੱਜ਼ਤ ਖ਼ਤਰੇ ਵਿਚ ਏ। ਇਹਨਾਂ ਦੀਆਂ ਔਰਤਾਂ ਪਲੰਗ ਉਤੇ ਬਹਿ ਕੇ ਹੁਕਮ ਦਲਾਂਦੀਆਂ ਨੇ। ਗ਼ਰੀਬਾਂ ਦੀਆਂ ਕੁੜੀਆਂ ਇਹਨਾਂ ਦੀਆਂ ਗੋਲੀਆਂ ਵਾਂਗੂ ਕੰਮ ਕਰਦੀਆਂ ਨੇ ਤੇ ਉਹਨਾਂ ਨੂੰ ਬਚੀ ਖੁਚੀ ਰੋਟੀ ਕੁਤਿਆਂ ਵਾਂਗੂੰ ਮਿਲਦੀ ਏ।"

ਕਪੂਰ ਸਿੰਘ ਨੇ ਆਖਿਆ ਤੁਹਾਡੀਆਂ ਗੱਲਾਂ ਸਚੀਆਂ ਨੇ। ਸਾਡੀ ਕੋਈ ਜ਼ਿੰਦਗੀ ਨਹੀਂ। ਇਹਨਾਂ ਸਾਹੂਕਾਰਾਂ ਤੇ ਜਾਗੀਰਦਾਰਾਂ ਅਖ਼ੀਰ ਕਰ ਛੱਡੀ ਏ। ਤੁਸੀਂ ਬੋਲੀਓ ਕਲ੍ਹ ਆਉ। ਮੈਂ ਤੇ ਵਧਾਵਾ ਸਿੰਘ ਵਿਹੜਵਾਲੀਆ ਛਵ੍ਹੀਆਂ ਗੰਡਾਸੇ ਤੇ ਘੋੜੇ ਫਬਾ ਕੇ ਤੁਹਾਨੂੰ ਉਡੀਕਦੇ ਹੋਏ ਮਿਲਾਂਗੇ। ਮਾਂਗੇ ਦੇ ਸਾਹੂਕਾਰਾਂ ਨੂੰ ਕਲ੍ਹ ਚੁਣ ਲਾਂਗੇ। ਲੋਕ ਸ਼ਾਇਰ ਨੇ ਕੀਹ ਸਮਾਂ ਬੰਨ੍ਹਿਆ ਏ –

ਕਲ ਪਈ ਬੋਲਦੀ ਨਾਰਦ ਉਠਿਆ ਬਾਲ ਸਹਾਰ ਦਾ
ਜਵਾਨ ਜਾ ਵੜੇ ਮੁਦਕੀਆਂ ਦੀ ਜੂਹ ਨੂੰ
ਘਰ ਪੁਛਣ ਬੋਲੀ ਕਪੂਰ ਸਿੰਘ ਸਰਦਾਰ ਦਾ
ਅੱਗੇ ਲਗ ਕਪੂਰਿਆ ਤੂੰ ਜਵਾਂ ਏਂ ਸਾਂਦਲ ਬਾਰ ਦਾ
ਛਡ ਦੇ ਕੰਮ ਨਗਾਦਲੇ, ਥਹੁ ਕਰੀਂ ਹਥਿਆਰ ਦਾ
ਉਹ ਆਂਹਦਾ ਮੈਂ ਕਲ੍ਹ ਦਾ ਉਡੀਕਾਂ ਤੁਹਾਡੇ ਸਾਥ ਨੂੰ
ਮੈਂ ਫਬਿਆ ਬਹਿੰਦਾ ਏਂ ਪਰ ਪਰਾਰ ਦਾ

000

ਜਵਾਨ ਜਾ ਵੜੇ ਮਾਂਗੇ ਸ਼ਹਿਰ ਨੂੰ
ਹਟ ਜਾ ਲਭਿਆ ਨੇ ਸਾਹੂਕਾਰ ਦਾ

ਜਬਰੂ ਆਂਹਦਾ ਘੋੜੇ ਤੋਂ ਲਹਿ ਨਜ਼ਾਮਿਆ
ਬੇਲੀਆਂ ਲਗੀ ਦੇਰ
ਮੈਂ ਹੱਕੂ ਰਖਾਂਗਾ ਸਰ ਬਜ਼ਾਰ ਦਾ
ਨਜ਼ਾਮ ਲਥਾ ਏ ਘੋੜੇ ਤੋਂ
ਪੁੱਤਰ ਕਾਰੀਗਰ ਨੇਕ ਲੁਹਾਰ ਦਾ
ਪੇਟੀਆਂ ਨੂੰ ਮਾਰੇ ਕੁੰਜੀਆਂ
ਹਟ ਭੰਨੇ ਸਾਹੂਕਾਰ ਦਾ
ਭੀੜ ਪਿਆਂ ਦਿਲ ਨੂੰ ਮੋਹਕਮ ਰਖਣਾ ਈਂ
ਇਕ ਦਿਨ ਪੈਣਾ ਈਂ ਸਦ ਸਰਕਾਰ ਦਾ

ਮਾਂਗੇ ਦੇ ਸਾਹੂਕਾਰਾਂ ਤੇ ਹਥ ਸਾਫ਼ ਕਰਕੇ ਪੰਜਾਬ ਦੇ ਇਹ ਬੇਖ਼ੌਫ਼ ਪੁੱਤਰ ਮੌਜ਼ਿਆ 'ਉਤਾਨੀ' ਜ਼ਿਲ੍ਹਾ ਲਾਹੌਰ ਨੂੰ ਚਲੇ ਗਏ। ਓਥੇ ਦੋ ਘੜੀਆਂ ਸੌਂ ਪੈ ਕੇ ਗੁਜ਼ਾਰੀਆਂ। ਦਿਨ ਦਾ ਚੜ੍ਹਾ ਹੋ ਗਿਆ ਤੇ ਉਠੇ। ਰਾਵੀ ਦਰਿਆ ਨੂੰ ਪਾਰ ਕੀਤਾ। ਲਸ਼ਕਰੀਪੁਰ ਦਿਆਂ ਸਾਹੂਕਾਰਾਂ ਤੇ ਵੱਜ ਪਏ। ਓਥੇ ਕਮਿਸ਼ਨਰ ਲਾਹੌਰ ਡਿਵੀਜਨ ਦਾ ਕੈਂਪ ਲਗਿਆ ਹੋਇਆ ਸੀ।

ਬੋਲ ਸੁਣੋ–

ਕਲ ਪਈ ਬੋਲਦੀ, ਨਾਰਦ ਉਠਿਆ ਬਾਲ ਕੇ ਮੁੱਠੇ
ਜਵਾਨਾਂ ਖਾਧੀਆਂ ਮਾਂਗਿਉਂ ਰੋਟੀਆਂ
ਜਾ 'ਉਤਾਨੀ' ਨੇ ਸੁੱਤੇ
ਜਵਾਨਾਂ ਨੂੰ ਮਿਲੀ ਬਾਂਗ ਰਸੂਲ ਦੀ
ਭੰਨ ਅਗਾੜੀਆਂ ਉਠੇ
ਉਹਨਾਂ ਚੂਰਮੇ ਕੁੱਟੇ ਖਵਾਜੇ ਪੀਰ ਦੇ
ਉਸ ਪਾਰ ਲੰਘਾਏ ਸੁੱਕੇ
ਪਹੁ ਫੁਟਾਲਾ ਹੋ ਗਿਆ
ਜਾ 'ਲਸ਼ਕਰੀਪੁਰ' ਨੂੰ ਢੁੱਕੇ
ਅਗੇ ਕਮਿਸ਼ਨਰ ਦੇ ਤੰਬੂ ਨੇ ਠੁੱਕੇ
ਵੇਖ ਨਜ਼ਾਮ ਲੁਹਾਰ ਨੂੰ
ਸੰਗਲ ਪੇਟੀਆਂ ਦੇ ਟੁੱਟੇ
ਮਾਰ ਧਰੱਕਾਂ, ਭੋਲਾ ਘੁਮਿਆਰ

ਚਿਰਾਗ਼ਾ ਮਾਛੀ ਤੇ ਨਾਦਰੀ ਭੱਟੀ
ਚੜ੍ਹੇ ਕੋਠਿਆਂ ਦੇ ਉਤੇ
ਨਾਈ ਆਂਹਦਾ ਹੌਸਲਾ ਕਰੋ ਜਵਾਨੋ
ਜਿਨ੍ਹਾਂ ਤੇ ਮੇਰੀ ਛਾਇਆ ਪੈ ਗਈ
ਉਹ ਜਾਗਦੇ ਕਦੀ ਨਹੀਂ ਉੱਗੇ
ਸ਼ਾਹ ਲੁਟ ਕੇ 'ਲਸ਼ਕਰੀਪੁਰ' ਦੇ
ਬਾਗ਼ੀਆਂ ਦੇ ਕੇ ਤਲੀਆਂ ਨੇ ਲੁੱਟੇ
ਨਜ਼ਾਮ ਆਂਹਦਾ ਭੀੜ ਪਿਆਂ ਦਿਲ ਨੂੰ ਮੁਹਕਮ ਰਖਣਾ
ਤ੍ਰਕੜਿਆਂ ਰਹਿਣਾ ਏਂ, ਨਾਲ ਦਿਆ ਮਾਛੀਆ
ਅਜ ਆਪਾਂ ਸੈਰ ਕਰਨਾ ਏ ਚਲ ਕੇ 'ਵਿਹੜਵਾਲ' ਦਾ

000

'ਵਿਹੜਵਾਲ' ਦੇ ਅੰਦਰ ਇਕ ਪੁਰਾਣਾ ਕਿਲ੍ਹਾ ਏ। ਇਹ ਨਕੱਈ ਜੱਟਾਂ ਦਾ ਪਿੰਡ ਸੀ। ਇਹ ਜਗੀਰਦਾਰ ਸਨ। ਏਥੇ ਇਕ ਬੇਵਾ ਖਤਰਾਣੀ ਸੀ, ਜਿਹੜੀ ਸੂਦੀ ਕਾਰੋਬਾਰ ਕਰਦੀ ਸੀ। ਉਹਦੇ ਕਰਿੰਦੇ ਬੜੇ ਸੰਗਦਿਲ ਸਨ। ਇਸ ਖਤਰਾਣੀ ਨੂੰ ਜਗੀਰਦਾਰਾਂ ਦੀ ਹਿਮਾਇਤ ਹਾਸਲ ਸੀ। ਜਿਹੜਾ ਗ਼ਰੀਬ ਉਸ ਜ਼ਾਲਮ ਦੇ ਪੰਜੇ ਵਿਚ ਫਸ ਜਾਂਦਾ, ਮੌਤ ਈ ਉਹਨੂੰ ਨਿਜਾਤ ਦਿਲਾਂਦੀ ਸੀ। ਏਸ ਖ਼ੂਨ ਪੀਣ ਵਾਲੀ ਡਾਇਣ ਤੇ ਜਗੀਰਦਾਰਾਂ ਦੀ ਦੌਲਤ ਕੁਮਹਾਰਾਂ ਦਿਆਂ ਗਧਿਆਂ ਤੇ ਲਦ ਕੇ ਇਨਕਲਾਬੀ ਰੱਖ ਨੂੰ ਚਲੇ ਗਏ। ਹੋਕਾ ਦੇ ਗਏ ਜਿਹੜਾ ਲੋੜਮੰਦ ਏ ਰੱਖ ਵਿਚ ਆ ਜਾਏ। ਲੋਕੋ, ਇਹ ਤੁਹਾਡਾ ਹੀ ਮਾਲ ਏ। ਇਹਨਾਂ ਜਗੀਰਦਾਰਾਂ ਨੇ ਤੁਹਾਡੀਆਂ ਮਿਹਨਤਾਂ ਦੀ ਕਮਾਈ ਖੋਹ ਖਿਚ ਕੇ ਜੋੜਿਆ ਸੀ। ਕਿਰਾੜੀ ਨੇ ਸੂਦ ਲੈ ਕੇ ਜਿਹੜੀਆਂ ਦੌਲਤਾਂ ਜਮ੍ਹਾਂ ਕੀਤੀਆਂ ਸਨ, ਉਹ ਵੀ ਤੁਹਾਡਾ ਈ ਹਕ ਏ। ਅਸੀਂ ਇਹ ਮਾਲ ਤੁਹਾਡੇ ਵਿਚ ਈ ਵੰਡ ਛੱਡਣਾ ਏਂ। ਏਸ ਮਾਲ ਦੀਆਂ ਜ਼ਮੀਨਾਂ ਨਹੀਂ ਖ਼ਰੀਦਣੀਆਂ। ਚੁਬਾਰੇ ਨਹੀਂ ਪਾਣੇ। ਨਜ਼ਾਮ ਤੇ ਜਬਰੂ ਦਾ ਗ੍ਰੋਹ ਬਹੁਤ ਮਜ਼ਬੂਤ ਹੋ ਗਿਆ ਸੀ। ਰੱਖ ਵਿਚ ਮਾਲ ਦਾ ਢੇਰ ਲਾ ਦਿੱਤਾ। ਏਸ ਬਾਤ ਦੀ ਦਲੀਲ ਏ ਕਿ ਉਹਨਾਂ ਨੂੰ ਪੁਲੀਸ ਦਾ ਕੋਈ ਖ਼ੌਫ਼ ਨਹੀਂ ਸੀ ਰਿਹਾ। ਉਹਨਾਂ ਦੇ ਗਰੁੱਪ ਵਿਚ ਜਵਾਨ ਧੜਾਧੜ ਮਿਲ ਰਹੇ ਸਨ। ਏਸ ਡਕੈਤੀ ਵਿਚ ਭੂਪੇਵਾਲ ਦਾ ਨਵਾਬ ਜਟੂ ਤੇ ਵਧਾਵਾ ਸਿੰਘ ਵਿਹੜਵਾਲੀਆ ਵੀ ਸ਼ਾਮਲ ਸਨ। ਇਹਨਾਂ ਜਵਾਨਾਂ ਦੇ ਹੱਥੀਂ ਸਾਰਾ ਮਾਲ ਗ਼ਰੀਬਾਂ ਵਿਚ ਵੰਡ ਦਿੱਤਾ ਗਿਆ। ਹੁਣ ਏਸ ਡਕੈਤੀ ਦਾ ਹਾਲ ਲੋਕ ਸ਼ਾਇਰ ਤੋਂ ਸੁਣੋ –

ਕਲ ਪਈ ਬੋਲਦੀ ਨਾਰਦ ਕੀਤੀ ਏ ਧਾਈ
ਪੱਕੀ ਸੜਕ ਵੇਖ ਮੁਲਾਇਮ ਵਿਹੜਵਾਲ ਦੀ
ਜਵਾਨ ਜਾਂਦੇ ਅੱਛੀ ਤਕ ਤਕਾਈ
ਸੋਤੇ ਤੋਂ ਝੱਟ ਪਿਛੇਰੇ ਆ ਵੜੇ
ਪਹਿਲੀ ਆਮਦਨ ਉਸ ਰੰਡੀ ਤੇ ਆਈ
ਆਪ ਜਾਂਦੀ ਏ ਚੜ੍ਹ ਚੁਬਾਰੇ
ਕੁੰਜੀ ਉਹਨਾਂ ਦੇ ਹਥ ਫੜਾਈ
ਢਾਏ ਸਾਥ ਘੁਮਿਆਰਾਂ
ਨਜ਼ਾਮ ਜਾਂਦਾ ਏ ਬਹਿ ਧੜਵਾਈ
ਜਿੰਨੀ ਦੌਲਤ ਕਢੀ ਵਿਹੜਵਾਲ ਤੋਂ
ਢੇਰੀ ਰੱਖ ਦੇ ਵਿਚ ਚਾ ਲਾਈ
ਮਨਸਬ ਵੇਖ ਲੁਹਾਰ ਦਾ
ਰੁਖ ਜੰਗਲਾਂ ਦੇ ਖੜੇ ਸੀਸ ਨਿਵਾਈ
ਅਠਾਰਾਂ ਜਵਾਨ ਨਾਲ ਲੁਹਾਰ ਦੇ
ਦੁੱਲੇ ਭੱਟੀ ਵਾਂਗਰ ਵੇਂਹਦਾ ਵਖਰੀ ਫ਼ੌਜ ਬਣਾਈ

ਲੋਕ ਸ਼ਾਇਰ ਨੇ ਏਥੇ ਨਜ਼ਾਮ ਲੁਹਾਰ ਨੂੰ ਮੁਗ਼ਲ ਸ਼ਹਿਨਸ਼ਾਹ ਅਕਬਰ ਦੇ ਅਹਿਦ ਦੇ ਬਾਗ਼ੀ ਦੁੱਲਾ ਭੱਟੀ ਨਾਲ ਤਸ਼ਬੀਹ ਦਿੱਤੀ ਏ। ਦੁੱਲਾ ਭੱਟੀ ਵੀ ਮੁਗ਼ਲ ਫ਼ੌਜ ਨਾਲ ਟਕਰਾਂਦਾ ਰਿਹਾ ਸੀ। ਦੁੱਲਾ ਭੱਟੀ ਵੀ ਸ਼ਾਹੀ ਖ਼ਜ਼ਾਨੇ ਭੰਨਦਾ ਰਿਹਾ ਸੀ। ਉਹ ਵੀ ਲੋਕ ਗੀਤਾਂ ਅੰਦਰ ਹੁਣ ਵੀ ਜ਼ਿੰਦਾ ਏ। ਦੁੱਲੇ ਦਾ ਰਾਗ ਲੰਮੀਆਂ ਸੁਰਾਂ ਵਿਚ ਗਾਇਆ ਜਾਂਦਾ ਏ। ਇਕਤਾਰੇ ਉਤੇ ਅਲਗੋਜ਼ੇ ਵਜਾਏ ਜਾਂਦੇ ਨੇ। ਗਾਣ ਵਾਲਾ ਸਮਾਂ ਬੰਨ੍ਹ ਦਿੰਦਾ ਏ। ਪੰਜਾਬ ਦੇ ਜਵਾਨ ਗਾਣ ਵਾਲੇ ਤੋਂ ਰੁਪਏ ਨਿਛਾਵਰ ਕਰਦੇ ਨੇ। ਰਾਗ ਸੁਣ ਕੇ ਹਰ ਜਵਾਨ ਸੀਨਾ ਫੁਲਾ ਕੇ ਚੌੜਾ ਹੋ ਕੇ ਤੁਰਦਾ ਏ।

ਹੁਣ ਮਾਝੇ ਦੇ ਹੀਰੋ ਨਜ਼ਾਮ ਲੁਹਾਰ ਦੀ ਸਖ਼ਾਵਤ ਦਾ ਇਕ ਵਾਕਿਆ ਸੁਣ ਲਵੋ। ਸੁਣਾਉਣ ਵਾਲਾ ਹੁਣ ਵੀ ਜ਼ਿੰਦਾ ਏ। ਗ਼ੁਲਾਮ ਭੱਟੀ ਏਸ ਵਾਕਏ ਦਾ ਸ਼ਾਹਿਦ (ਗਵਾਹ) ਏ।

ਜਦੋਂ ਨਜ਼ਾਮ ਲੁਹਾਰ ਦੇ ਟੋਲੇ ਨੇ ਲਹੌਰ ਦੀ ਸਬ-ਡਿਵੀਯਨ ਕਸੂਰ ਵਿਚ ਜਗੀਰਦਾਰਾਂ ਤੇ ਸੂਦਖ਼ੋਰਾਂ ਦੇ ਝੁੱਗੇ ਮੁਤਵਾਤਰ ਲੁੱਟੇ, ਤਾਂ ਪੰਜਾਬ ਦੀ ਪੁਲੀਸ ਖੋਜੀ ਲੈ ਕੇ ਇਹਨਾਂ ਦਾ ਪਿੱਛਾ ਕਰਨ ਲਗ ਪਈ। ਜ਼ੈਲਦਾਰਾਂ ਤੇ ਸਫ਼ੈਦਪੋਸ਼ਾਂ ਨੂੰ ਬੰਦੂਕਾਂ ਮਿਲ

ਗਈਆਂ। ਨਜ਼ਾਮ ਦੇ ਗ੍ਰੋਹ ਦੀ ਗਿਰਫ਼ਤਾਰੀ ਕਰਾਣ ਵਾਲਿਆਂ ਲਈ ਹਜ਼ਾਰਾਂ ਰੁਪੈ ਇਨਾਮ ਰਖ ਦਿੱਤਾ ਤੇ ਮੁਰੱਬੇ ਦੇਣ ਦੇ ਲਾਲਚ ਦਿੱਤੇ। ਉਹਦੇ ਗ੍ਰੋਹ ਵਿਚ ਸਖ਼ੀ ਤੇ ਸੂਰਮੇ ਜਵਾਨ ਸਨ। ਉਹਦੇ ਮੁਖ਼ਾਲਫ਼ ਆਨਰੇਰੀ ਮੈਜਿਸਟ੍ਰੇਟ, ਜ਼ੈਲਦਾਰ, ਸਫ਼ੈਦਪੋਸ਼, ਨੰਬਰਦਾਰ ਤੇ ਜਗੀਰਦਾਰ ਸਨ। ਮੁਜ਼ਾਰੇ, ਕਿਸਾਨ ਤੇ ਪਿੰਡਾਂ ਦੇ ਕੰਮੀਂ ਨਜ਼ਾਮ ਲੁਹਾਰ ਨੂੰ ਪੁਲੀਸ ਤੇ ਅੰਗ੍ਰੇਜ਼ ਦਿਆਂ ਟੋਡੀਆਂ ਦੀਆਂ ਸਰਗਰਮੀਆਂ ਤੇ ਇਰਾਦਿਆਂ ਤੋਂ ਮੁਤਲਾਅ (ਸੂਚਿਤ) ਕਰ ਦੇਂਦੇ ਸਨ। ਉਸ ਜ਼ਮਾਨੇ ਦਾ ਮਸ਼ਹੂਰ ਖੋਜੀ ਸਗਰੀ ਵਟੂ ਸੀ ਜੀਹਦਾ ਇਕ ਦੂਰ ਦਾ ਰਿਸ਼ਤੇਦਾਰ ਬਾਹਲੀ ਵਟੂ ਸੀ। ਜਦੋਂ ਪੁਲੀਸ ਚੜ੍ਹਦੀ ਤਾਂ ਉਹ ਆਪਣੇ ਨਾਲ ਮੁਖ਼ਬਰਾਂ ਤੇ ਮਰਖਾਇਆਂ ਨੂੰ ਨਾਲ ਲੈ ਜਾਂਦੀ। ਗ਼ੁਲਾਮ ਭੱਟੀ ਦਾ ਇਕ ਰਿਸ਼ਤੇਦਾਰ ਪੁਲੀਸ ਦਾ ਗੁਰਗਾ ਸੀ, ਜੀਹਨੂੰ ਸੁੰਦਰ ਸਿੰਘ ਨੇ ਡਾਂਗਾਂ ਮਾਰ ਮਾਰ ਕੇ ਟਿੱਕੀ ਕਰ ਛਡਿਆ ਸੀ। ਉਹਦੀ ਔਲਾਦ ਨੂੰ ਅੰਗ੍ਰੇਜ਼ਾਂ ਨੇ ਮੌਜ਼ਿਆ ਪਡਾਣਾ ਤਹਿਸੀਲ ਚੂਨੀਆਂ ਵਿਚ ਕਈ ਮੁਰੱਬੇ ਜ਼ਮੀਨ ਦਿੱਤੀ ਸੀ। ਅੱਜ ਵੀ ਉਹਦੀ ਨਸਲ ਉਸ ਜ਼ਮੀਨ ਤੇ ਕਾਬਜ਼ ਏ। ਲਾਲਚ ਵਿਚ ਆ ਕੇ ਬਾਹਲੀ ਵਟੂ ਵੀ ਕਦੀ ਆਪਣੇ ਰਿਸ਼ਤੇਦਾਰ ਸਗਰੀ ਵਟੂ ਨਾਲ ਟੁਰਦਾ ਸੀ ਤੇ ਖੁਰੇ ਲੀਕਦਾ ਸੀ। ਇਕ ਦਿਨ ਘਸੀਟਾ ਚੂਹੜਾ ਤੇ ਨੱਥੂ ਮਹਿਰਾ ਦਿਲ ਪਸ਼ੋਰੀ ਕਰਣ ਲਈ ਛਾਂਗੇ ਮਾਂਗੇ ਦੇ ਜ਼ਖ਼ੀਰੇ ਵਿਚੋਂ ਘੋੜਿਆਂ ਤੇ ਚੜ੍ਹ ਕੇ ਨਿਕਲੇ। ਕਿਸੇ ਸਿਖ ਜਵਾਨ ਨੇ ਉਨ੍ਹਾਂ ਨੂੰ ਸ਼ਰਾਬ ਪਿਲਾਈ ਤੇ ਗੋਸ਼ਤ ਖਿਲਾਇਆ। ਉਹ ਜ਼ਖ਼ੀਰੇ ਨੂੰ ਵਾਪਸ ਜਾ ਰਹੇ ਸਨ। ਘਸੀਟੇ ਚੂਹੜੇ ਨੂੰ ਕਿਸੇ ਗ਼ਰੀਬ ਨੇ ਆਖਿਆ "ਜਵਾਨੋ! ਇਹ ਬਾਹਲੀ ਵਟੂ ਦਾ ਘਰ ਏ। ਗਾਡੀ ਏ। ਇਹ ਵੀ ਤੁਹਾਡੇ ਖੁਰੇ ਗਡਦਾ ਰਹਿੰਦਾ ਜੇ।"

ਨਸ਼ੇ ਵਿਚ ਆਏ ਹੋਏ ਨੱਥੂ ਮਹਿਰਾ ਨੂੰ ਗਰਮੀ ਆ ਗਈ। ਉਸ ਧਨ ਕਰਦੇ ਫ਼ਾਇਰ ਕੀਤੇ ਤੇ ਘਸੀਟਾ ਬਾਹਲੀ ਵਟੂ ਦੇ ਘਰ ਜਾ ਵੜਿਆ। ਕੁਝ ਨਕਦੀ ਤੇ ਜ਼ੇਵਰਾਤ ਇਕ ਪੋਟਲੀ ਵਿਚ ਬੰਨ੍ਹ ਲਿਆਇਆ ਤੇ ਬਾਹਲੀ ਵਟੂ ਨੂੰ ਦਸ ਆਇਆ, "ਬੰਦੇ ਦਾ ਪੁੱਤਰ ਬਣ ਜਾ ਉਏ! ਸਾਡੇ ਖੁਰੇ ਮਗਰ ਨਾ ਆਵੀਂ। ਨਹੀਂ ਤੇ ਵੱਢ ਕੇ ਟੋਟੇ ਕਰ ਦਿਆਂਗੇ।"

ਹੁਣ ਬਾਹਲੀ ਵਟੂ ਦੀ ਸੁਣੋ। ਉਹ ਗਾਡੀ ਸੀ। ਉਸ ਕੌਡੀ ਕੌਡੀ ਜਮ੍ਹਾਂ ਕਰਕੇ ਧੀ ਵਿਆਹੁਣ ਦਾ ਸਮਾਨ ਕੀਤਾ ਸੀ। ਉਹ ਨੱਥੂ ਖ਼ਾਨ ਭੱਟੀ ਦੇ ਡੇਰੇ ਆਇਆ। ਰੋਣ ਲਗ ਪਿਆ। ਆਖਣ ਲੱਗਾ–

"ਮੇਰੀ ਧੀ ਦਾ ਜਹੇਜ਼ ਜਿਹੜਾ ਮੇਰੀ ਬਰਸਾਂ ਦੀ ਕਮਾਈ ਸੀ ਨੱਥੂ ਮਹਿਰਾ ਤੇ ਘਸੀਟਾ ਚੂਹੜਾ ਲੈ ਗਏ ਨੇ। ਭੱਟੀ ਸਾਹਬ, ਤੂੰ ਰਾਠ ਏਂ। ਨਜ਼ਾਮ ਲੁਹਾਰ ਨੂੰ ਆਖ ਕਿ ਮੇਰਾ ਝੁੱਗਾ ਵਾਪਸ ਕਰਾ ਦੇਵੇ। ਮੈਂ ਧੀ ਦੇ ਹੱਥ ਪੀਲੇ ਕਰ ਦਿਆਂਗਾ। ਮੈਂ ਕਦੇ ਖੁਰੇ ਮਗਰ ਨਹੀਂ ਜਾਵਾਂਗਾ। ਮੇਰੀ ਤੌਬਾ!"

ਨੱਥੂ ਖ਼ਾਨ ਭੱਟੀ ਨੇ ਆਖਿਆ, "ਘਰ ਟੁਰ ਜਾ। ਸਗਰੀ ਵਟੂ ਦੀਆਂ ਕੀਤੀਆਂ ਤੈਨੂੰ ਭੁਗਤਣੀਆਂ ਪਈਆਂ ਨੇ। ਮੈਂ ਨਜ਼ਾਮ ਨਾਲ ਗਲ ਕਰਸਾਂ। ਤੇਰਾ ਗ਼ਰੀਬ ਦਾ ਮਾਲ ਉਹ ਸਖ਼ੀ ਵਾਪਸ ਕਰ ਦੇਵੇਗਾ। ਗ਼ਰੀਬਾਂ ਨੂੰ ਲੁਟਣਾ ਤੇ ਸਤਾਣਾ ਉਹਨਾਂ ਦਾ ਮਕਸਦ ਈ ਨਹੀਂ। ਬੇਲੀ ਨਸ਼ੇ ਵਿਚ ਈ ਧਾੜਾ ਕਰ ਗਏ ਨੇ। ਨੱਥੂ ਭੱਟੀ ਘੋੜੀ ਤੇ ਚੜ੍ਹ ਕੇ ਜ਼ਖ਼ੀਰੇ ਦੀ ਸੇਧ ਕਰ ਗਿਆ। ਉਹਨੂੰ ਨਜ਼ਾਮ ਲੁਹਾਰ ਅਬਲਕ ਘੋੜੇ ਤੇ ਸਵਾਰ ਆਪਣੇ ਸਾਥੀਆਂ ਨਾਲ ਮਿਲਿਆ। ਭੱਟੀ ਆਖਿਆ :

"ਗ਼ਰੀਬ-ਪਰਵਰਾ! ਤੇਰੇ ਸੰਗੀ ਹੁਣ ਗ਼ਰੀਬਾਂ ਦੇ ਝੁੱਗੇ ਫਰੋਲਣ ਲਗ ਪਏ ਨੇ। ਮੈਂ ਬਾਹਲੀ ਵਟੂ ਦੀ ਫ਼ਰਿਆਦ ਲੈ ਕੇ ਆਯਾ ਹਾਂ। ਉਸ ਗ਼ਰੀਬ ਗਾਡੀ ਨੇ ਮਿਹਨਤਾਂ ਨਾਲ ਧੀ ਦਾ ਜਹੇਜ਼ ਬਣਾਇਆ ਸੀ। ਉਹਨੂੰ ਨੱਥੂ ਮਹਿਰਾ ਤੇ ਘਸੀਟਾ ਮਾਰ ਲਿਆਏ ਨੇ। ਉਹ ਤੁਹਾਡਾ ਗੁਨਾਹਗਾਰ ਏ। ਕਿਤੇ ਖੁਰੇ ਮਗਰ ਆਪਣੇ ਰਿਸ਼ਤੇਦਾਰ ਸਗਰੀ ਵਟੂ ਦੇ ਆਖੇ ਚਲਾ ਗਿਆ ਸੀ। ਉਹਨੂੰ ਮੁਆਫ਼ ਕਰ ਛੱਡੋ!"

ਨਜ਼ਾਮ ਆਖਿਆ, "ਇਹ ਤੇ ਜ਼ੁਲਮ ਹੋ ਗਿਆ ਏ। ਧੀ ਧਿਆਣੀ ਦਾ ਮਾਲ ਸਾਡੇ ਤੇ ਹਰਾਮ ਏਂ। ਅਸਾਂ ਤੇ ਗ਼ਰੀਬ-ਪਾਲ ਆਂ। ਨੱਥੂ ਮਹਿਰਾ ਤੇ ਘਸੀਟਾ ਨਸ਼ੇ ਵਿਚ ਇਹ ਜ਼ੁਲਮ ਕਰ ਗਏ ਹੋਣਗੇ। ਚਲ ਬਾਹਲੀ ਵਟੂ ਵਲ ਚਲੀਏ। ਉਹ ਪਤਾ ਨਹੀਂ ਕੀ ਸਮਝ ਰਿਹਾ ਹੋਵੇਗਾ। ਓਸ ਗ਼ਰੀਬ ਦਾ ਬਾਲ ਉਜੜ ਗਿਆ ਏ। ਉਹਨੂੰ ਸਾਥੀਆਂ ਦੇ ਗੁਨਾਹ ਦਾ ਕਫ਼ਾਰਾ (ਭੁੱਲ ਤੇ ਕਸੂਰ ਦਾ ਡੰਡ) ਅਦਾ ਕਰਾਂਗਾ। ਨੱਥੂ ਖ਼ਾਨ ਭੱਟੀ ਦੇ ਨਾਲ ਮਾਝੇ ਦਾ ਸ਼ੇਰ ਜਵਾਨ ਨਜ਼ਾਮ ਲੁਹਾਰ, ਜਬਰੂ ਨਾਈ, ਘੁੰਮਾਂ ਮਾਨ, ਲਛਮਣ ਸਿੰਘ, ਸੋਭਾ ਸਿੰਘ, ਨਾਦਰੀ ਭੱਟੀ, ਚਿਰਾਗ਼ ਮਾਛੀ ਤੇ ਭੋਲਾ ਘੁਮਿਆਰ ਆਏ। ਨਜ਼ਾਮ ਲੁਹਾਰ ਘੋੜੇ ਤੋਂ ਲੱਥਾ ਤੇ ਬਾਹਲੀ ਵਟੂ ਦੀ ਮੰਜੀ ਤੇ ਬਹਿ ਗਿਆ। ਉਹਦੇ ਨਾਲ ਪਗੜੀ ਵਟਾਈ। ਉਹਦੇ ਘਰੋਂ ਦੁੱਧ ਪੀਤਾ। ਬਾਹਲੀ ਵਟੂ ਦੀ ਬੀਵੀ ਨੂੰ ਭੈਣ ਬਣਾਇਆ ਤੇ ਉਹਨਾਂ ਦੀ ਦਾਅਵਤ ਕਰਕੇ ਛਾਂਗੇ ਮਾਂਗੇ ਦੇ ਜ਼ਖ਼ੀਰੇ ਵਲ ਟੁਰ ਗਿਆ। ਦਿਨ ਚੜ੍ਹਿਆ ਤੇ ਬਾਹਲੀ ਵਟੂ ਤੇ ਉਹਦਾ ਟੱਬਰ ਲਾਹਣੀ ਘੋੜੀ ਤੇ ਬਹਿ ਕੇ ਜ਼ਖ਼ੀਰੇ ਵਿਚ ਗਏ। ਖਾਣਾ ਖਾਧਾ ਤੇ ਮਾਝੇ ਦੇ ਸਖ਼ੀ ਪੁੱਤਰ ਨੇ ਆਖਿਆ-

"ਇਹ ਤੇ ਸੰਭਾਲ ਲਵੋ ਆਪਣੇ ਰੁਪਏ ਤੇ ਜ਼ੇਵਰ। ਤੇ ਮੇਰੇ ਸਾਥੀਆਂ ਨੂੰ ਗੁਨਾਹ ਬਖ਼ਸ਼ ਦੇਵੋ। ਪੰਡ ਬੰਨ੍ਹ ਕੇ ਅਸ਼ਰਫ਼ੀਆਂ ਘੋੜੀ ਉਤੇ ਲਦ ਲਵੋ ਤੇ ਹੁਣ ਛਾਂਗੇਮਾਂਗੇ ਤੋਂ ਡੇਰਾ ਪੁਟ ਜਾਉ। ਐਸਾ ਨਾ ਹੋਵੇ ਪੁਲੀਸ ਤੁਹਾਨੂੰ ਫੜ ਲਵੇ। ਇਹ ਦੌਲਤ ਵੀ ਜਾਂਦੀ ਰਵ੍ਹੇ ਤੇ ਬਾਹਲੀ ਨੂੰ ਖ਼ਾਹ ਮਖ਼ਾਹ ਦੀ ਕੈਦ ਹੋ ਜਾਏ।"

ਗ਼ੁਲਾਮ ਭੱਟੀ ਨੇ ਮੈਨੂੰ ਦਸਿਆ, ਬਾਹਲੀ ਵਟੂ ਆਪਣਾ ਸਮਾਨ ਲਦ ਕੇ ਚਕ ਵਰਾਲਾ ਵਟੂਆਂ ਥਾਣਾ ਬਾਲਕ ਜ਼ਿਲ੍ਹਾ ਲਾਇਲਪੁਰ ਚਲਾ ਗਿਆ ਸੀ। ਤੇ ਨਜ਼ਾਮ ਦੀ

ਦਿੱਤੀ ਹੋਈ ਦੌਲਤ ਨਾਲ ਉਸ ਵਰਾਲਾ ਵਟੂਆਂ ਵਿਚ ਛੇ ਮੁਰੱਬੇ ਜ਼ਮੀਨ ਖ਼ਰੀਦੀ ਸੀ। ਨਹਿਰ ਦੀ ਇਕ ਕੋਠੀ ਨੀਲਾਮੀ ਵਿਚ ਖ਼ਰੀਦ ਲਈ ਸੀ। ਉਹਦੀ ਔਲਾਦ ਹੁਣ ਵੀ ਉਥੇ ਮੌਜੂਦ ਏ। ਉਹਨਾਂ ਦੀਆਂ ਸਵਾਣੀਆਂ ਕੋਲ ਹੁਣ ਵੀ ਉਹਨਾਂ ਅਸ਼ਰਫ਼ੀਆਂ ਦੇ ਹਾਰ ਹਨ ਜਿਹੜੇ ਉਹ ਵਿਆਹ ਸ਼ਾਦੀ ਤੇ, ਈਦ ਬਕਰੀਦ ਤੇ ਪਾਂਦੀਆਂ ਨੇ।

ਪਿਛਲਿਆਂ ਵਰਕਿਆਂ ਵਿਚ ਇਹ ਗਲ ਲਿਖੀ ਜਾ ਚੁਕੀ ਏ ਕਿ ਪੁਲੀਸ ਦੇ ਮੁਖ਼ਬਰ ਇਨਾਮ ਤੇ ਜ਼ਮੀਨ ਦੇ ਲਾਲਚ ਵਿਚ ਇਹਨਾਂ ਬੱਬਰ ਸ਼ੇਰਾਂ ਨੂੰ ਗਿਰਫ਼ਤਾਰ ਕਰਾਣ ਦੀ ਕੋਸ਼ਿਸ਼ ਕਰਦੇ ਸਨ। ਇਹ ਟੋਲਾ ਜਦੋਂ ਦਾ ਮੁਆਸ਼ਰਾ ਕਾਇਮ ਹੋਇਆ ਏ ਆਪਣੇ ਮਫ਼ਾਦ ਲਈ ਅਵਾਮ-ਦੁਸ਼ਮਣੀ ਤੋਂ ਬਾਜ਼ ਨਹੀਂ ਆਇਆ। ਇਹ ਮੌਕਾ-ਪ੍ਰਸਤ ਆਪਣਾ ਮਤਲਬ ਕਢਣ ਲਈ ਪੂਰੀ ਕੌਮ ਦੇ ਮਫ਼ਾਦ ਨਾਲ ਗ਼ੱਦਾਰੀ ਕਰਣ ਤੋਂ ਨਹੀਂ ਟਲਦੇ। ਇਹਨਾਂ ਨੂੰ ਅੰਗ੍ਰੇਜ਼ ਜ਼ਮੀਨਾਂ ਦਾ ਲਾਲਚ ਦੇ ਕੇ ਆਪਣੀ ਕੌਮ ਤੋਂ ਵੱਖ ਕਰ ਲੈਂਦਾ ਸੀ, ਜਾਗੀਰਦਾਰਾਨਾ ਨਿਜ਼ਾਮ ਇਸੇ ਈ ਲਾਅਨਤ ਦੀ ਯਾਦ ਏ। ਜਦ ਤਕ ਸਮਾਜ ਦਾ ਢਾਂਚਾ ਨਾ ਬਦਲਿਆ, ਮੌਕਾ-ਪ੍ਰਸਤ ਤੇ ਮਫ਼ਾਦ-ਪ੍ਰਸਤ ਪੈਦਾ ਹੁੰਦੇ ਰਹਿਣਗੇ। ਇਹਨਾਂ ਮਲਊਨਾਂ (ਘਿਰਣਾਯੋਗ) ਦਾ ਕੋਈ ਦੀਨ ਮਜ਼ਹਬ ਨਹੀਂ ਹੁੰਦਾ। ਇਹ ਆਪਣੀਆਂ ਵਫ਼ਾਦਾਰੀਆਂ ਹਮੇਸ਼ਾ ਬਦਲਦੇ ਰਹਿੰਦੇ ਨੇ। ਇਹ ਵਕਤ ਦੀ ਹਰ ਹਕੂਮਤ ਦੇ ਪਿੱਠੂ ਤੇ ਅਫ਼ਸਰਸ਼ਾਹੀ ਦੇ ਦਲਾਲ ਹੁੰਦੇ ਨੇ। ਇਹਨਾਂ ਨੂੰ ਨਾ ਖ਼ੁਦਾ ਦਾ ਖ਼ੌਫ਼ ਹੁੰਦਾ ਏ ਨਾ ਈ ਪੈਗ਼ੰਬਰ ਦੀ ਸ਼ਰਮ। ਨਾ ਇਹਨਾਂ ਦੀ ਕੋਈ ਸਿਆਸਤ ਹੁੰਦੀ ਏ ਨਾ ਈ ਇਹ ਠੂਹੇਂ ਤੇ ਬਿੱਛੂ ਕਿਸੇ ਇਖ਼ਲਾਕੀ ਜ਼ਾਬਤੇ ਦੇ ਪਾਬੰਦ ਹੁੰਦੇ ਨੇ। ਉਹਨਾਂ ਦੇ ਸਾਹਮਣੇ ਹਮੇਸ਼ਾ ਆਪਣਾ ਮਫ਼ਾਦ ਹੁੰਦਾ ਏ। ਇਹ ਚੜ੍ਹਦੇ ਸੂਰਜ ਦੇ ਪੁਜਾਰੀ ਨੇ। ਜਦੋਂ ਅਵਾਮ ਦਾ ਸਿਆਸੀ ਸ਼ਊਰ ਅਗੇ ਵਧੇ, ਤਬਕਾਤੀ ਕਸ਼ਮਕਸ਼ (ਖਿਚੋਤਾਣ) ਤੇਜ਼ ਹੋ ਜਾਏ, ਮੁਆਸ਼ਰਾ ਦੋ ਧੜਿਆਂ ਅੰਦਰ ਵੰਡ ਹੋ ਜਾਏ-ਦੁਖੀ ਤੇ ਮਜ਼ਲੂਮ ਇਕ ਪਾਸੇ ਤੇ ਵਿਹਲੜ ਲੁਟੇਰੇ ਦੂਜੇ ਪਾਸੇ ਹੋ ਜਾਣ, ਅਵਾਮ ਆਪਣਿਆਂ ਦੋਸਤਾਂ ਤੇ ਦੁਸ਼ਮਣਾਂ ਤੋਂ ਆਗਾਹ ਹੋ ਜਾਣ, ਹਰ ਮਜ਼ਲੂਮ ਇਹ ਕਸਮ ਖਾ ਲਏ ਕਿ ਜ਼ਾਲਮ ਦੇ ਅੱਗੇ ਝੁਕਣਾ ਨਹੀਂ, ਵਿਕਣਾ ਨਹੀਂ, ਆਪਣੇ ਧੜੇ ਨਾਲ ਗ਼ੱਦਾਰੀ ਨਹੀਂ ਕਰਨੀ, ਹਰ ਬਿਸੀਅਰ ਨਾਗ ਦਾ ਸਿਰ ਡਾਂਗ ਨਾਲ ਭੰਨ ਛੱਡਣਾ ਏ।

ਭੁਚੋਕੇ ਪਿੰਡ ਦੇ ਕੇਸਰ ਸਿੰਘ ਨੇ ਮੁਖ਼ਬਰੀ ਕਰਕੇ ਦੇਵਾ ਸਿੰਘ ਮਾਨ ਨੂੰ ਗਿਰਫ਼ਤਾਰ ਕਰਵਾ ਦਿੱਤਾ। ਦੇਵਾ ਮਾਨ ਆਪਣੇ ਨਾਨਕੇ ਪਿੰਡ ਇਕ ਸ਼ਾਦੀ ਉਤੇ ਗਿਆ ਹੋਇਆ ਸੀ। ਵਾਪਸ ਆ ਰਿਹਾ ਸੀ ਤਾਂ ਪੁਲੀਸ ਦੀ ਗਾਰਦ ਪੈ ਗਈ। ਦੇਵਾ ਮਾਨ ਮੁਕਾਬਲਾ ਕਰਦਾ ਹੋਇਆ ਜ਼ਖ਼ਮੀ ਹੋਇਆ ਤੇ ਗਿਰਫ਼ਤਾਰ ਕਰ ਲਿਆ ਗਿਆ। ਨਜ਼ਾਮ ਲੁਹਾਰ ਨੇ ਦੇਵਾ ਸਿੰਘ ਮਾਨ ਨੂੰ ਗਿਰਫ਼ਤਾਰ ਕਰਾਣ ਵਾਲੇ ਮੌਕਾਪ੍ਰਸਤ ਤੇ ਪੁਲੀਸ ਮੁਖ਼ਬਰ ਨੂੰ ਕੀਹ

ਸਜ਼ਾ ਦਿੱਤੀ ਸੀ ਤੇ ਨਜ਼ਾਮ ਦੇ ਸਾਥੀਆਂ ਨੇ ਆਪਣੇ ਦੁਸ਼ਮਣ ਨੂੰ ਕਿਵੇਂ ਕੁੱਤੇ ਦੀ ਮੌਤ ਮਾਰਿਆ, ਉਹ ਲੋਕ ਸ਼ਾਇਰ ਤੋਂ ਸੁਣੋ :

ਜਿਸ ਦਿਹਾੜੇ ਦਾ ਦੇਵਾ ਮਾਨ ਬਝ ਗਿਆ
ਮੇਰੇ ਅੰਦਰ ਵਰਮੀ ਜੰਮ ਗਈ ਏ ਸਿਆਹੀ
ਤੂੰ ਵਢੇਂ ਕੇਸਰ ਸਿੰਘ ਭੁਚੋਕਿਆਂ ਦੇ ਨੂੰ
ਉਹਨੇ ਦਿੱਤੀ ਭਰ ਗਵਾਹੀ
ਮੋਂਢੇ ਲੈਂਦਾ ਧਰ ਗੰਡਾਸਾ
ਉਹ ਜਬਰੂ ਜਾਹਮਣ ਦਾ ਨਾਈ
ਆਂਹਦਾ ਭੀੜ ਪਿਆਂ ਦਿਲ ਨੂੰ ਮੁਹਕਮ ਰਖਣਾ ਏਂ
ਤ੍ਰਕੜਿਆਂ ਰਹਿਣਾ ਏਂ ਨਾਲ ਦਿਆ ਮਾਛੀਆ
ਅੱਗਾਂ ਮੇਰੇ ਕਾਦਰ ਦੇ ਹਥ ਵਡਿਆਈ
ਚਿਰਾਗ਼ ਮਾਛੀ ਲੈਂਦਾ ਵੱਲ ਕੇਸਰ ਸਿੰਘ ਨੂੰ
ਪੁਛਦਾ ਕਿਧਰ ਗਏ ਉਏ ਤੇਰੇ ਯਾਰ ਸਿਪਾਹੀ
ਤੂੰ ਕੈਦ ਕਰਾਇਆ ਦੇਵਾ ਸਿੰਘ ਮਾਨ ਨੂੰ
ਤੇ ਪੰਜਾਹ ਰੁਪਏ ਇਨਾਮ ਪਾਇਆ ਈ
ਤੇਰੇ ਉਤੇ ਪਹੁੰਚੇ ਆਏਂ ਮੈਂ ਤੇ ਜਬਰੂ
ਜਿਨ੍ਹਾਂ ਬੀਅ ਦੁਸ਼ਮਣ ਦਾ ਗਵਾਇਆ ਈ
ਵੱਜੀ ਡਾਂਗ ਸ਼ੁਕੇਂਦੀ
ਕੇਸਰ ਸਿੰਘ ਢਹਿ ਪਿਆ ਈ
ਜਬਰੂ ਫੜ ਗੰਡਾਸਾ ਦਵਾਲੇ ਹੋ ਗਿਆ
ਬੋਟੀ ਬੋਟੀ ਕਰ ਛਡਿਆ ਈ।

000

ਦੇਵਾ ਸਿੰਘ ਮਾਨ ਦੇ ਕੈਦ ਹੋ ਜਾਣ ਦਾ ਬੜਾ ਦੁਖ ਸੀ। ਆਖ਼ਰ ਸੂਰਮਿਆਂ ਨੇ ਫ਼ੈਸਲਾ ਕੀਤਾ ਕਿ ਦੇਵਾ ਸਿੰਘ ਨੂੰ ਰਿਹਾ ਕਰਾਣ ਲਈ ਕਸੂਰ ਦੀ ਜੇਲ੍ਹ ਤੋੜੀ ਜਾਏ। ਪੁਲੀਸ ਮੁਕਾਬਲੇ ਦਾ ਇੰਤਜ਼ਾਮ ਕਰ ਲਿਆ ਗਿਆ। ਪੰਜਾਬ ਦੇ ਦਹਿਸ਼ਤਪਸੰਦ ਗ੍ਰੋਹ ਨਾਲ ਰਾਬਤਾ ਕਾਇਮ ਕੀਤਾ ਗਿਆ। ਬੰਬ ਤੇ ਬੰਦੂਕਾਂ ਮੰਗਵਾਈਆਂ। ਚਾਚਾ ਮੁਹੰਮਦ ਦੀਨ ਉਹਨਾਂ ਦਿਨਾਂ ਵਿਚ ਅੰਮ੍ਰਿਤਸਰ ਵਿਚ ਹੀਰਿਆਂ ਦਾ ਵਣਜ ਕਰ ਰਿਹਾ ਸੀ। ਉਸ ਬੱਬਰ ਅਕਾਲੀ ਤਹਿਰੀਕ ਦੇ ਦਲੇਰਾਂ ਨੂੰ ਵੰਗਾਰਿਆ। ਹੁਸ਼ਿਆਰਪੁਰ, ਜਲੰਧਰ,

ਲੁਧਿਆਣਾ, ਗੁਰਦਾਸਪੁਰ ਤੇ ਅੰਬਾਲਾ ਵਿਚੋਂ ਬੱਬਰ ਅਕਾਲੀ ਆਏ। ਕਸੂਰ ਜੇਲ੍ਹ ਉਤੇ ਨਜ਼ਾਮ ਲੁਹਾਰ ਦੀ ਕਿਆਦਤ ਵਿਚ ਧਾਵਾ ਬੋਲ ਦਿਤਾ ਗਿਆ। ਜੇਲ੍ਹ ਦੇ ਪਾਹਰੂ ਭਜ ਗਏ। ਪੁਲੀਸ ਲਾਗੀ ਵਿਚ ਆਈ। ਗੋਲੀਆਂ ਚਲਾਈਆਂ। ਜਵਾਬ ਵਿਚ ਅੱਗ ਵਰ੍ਹੀ ਤੇ ਲਾਸ਼ਾਂ ਛੱਡ ਕੇ ਪੁਲੀਸ ਭਜ ਗਈ। ਜਦੋਂ ਜੇਲ੍ਹ ਦੀ ਕੰਧ ਢਹਿ ਗਈ ਤੇ ਬੰਬ ਚਲੇ, ਧਰਤੀ ਡੋਲ ਗਈ। ਸੈੱਲ ਤੋੜ ਦਿੱਤੇ ਗਏ। ਦੇਵਾ ਸਿੰਘ ਮਾਨ ਨੂੰ ਆਜ਼ਾਦ ਕਰਾ ਲਿਆ ਗਿਆ। ਹੋਰ ਕੈਦੀ ਵੀ ਨਸ ਗਏ। ਬੇੜੀਆਂ ਕਟ ਦਿੱਤੀਆਂ ਗਈਆਂ। ਅੰਗ੍ਰੇਜ਼ ਦੀ ਹਕੂਮਤ ਦੀ ਭੇਡ ਬਹਿ ਗਈ। ਹਕੂਮਤ ਨੇ ਜੇਲ੍ਹ ਭੱਜਣ ਦੇ ਅਸਬਾਬ ਦੀ ਤਹਿਕੀਕਾਤ (ਛਾਣਬੀਣ) ਇਕ ਅੰਗ੍ਰੇਜ਼ ਮੈਜਿਸਟ੍ਰੇਟ ਕੋਲੋਂ ਕਰਾਈ। ਹਕੂਮਤ ਦੇ ਪਿੱਠੂ ਮੁਖ਼ਬਰ ਗਵਾਹ ਬਣੇ। ਉਨ੍ਹਾਂ ਚੌਦਾਂ ਬਾਗ਼ੀਆਂ ਨੂੰ ਡਾਕੂ ਕਹਿ ਕੇ ਇਸ਼ਤਿਹਾਰੀ ਮੁਲਜ਼ਮ ਬਣਾ ਦਿੱਤਾ। ਉਹਨਾਂ ਦੇ ਰਿਸ਼ਤੇਦਾਰ ਤੇ ਮਿਲਨ ਜਾਣਨ ਵਾਲੇ ਥਾਣਿਆਂ ਵਿਚ ਬੁਲਾ ਕੇ ਜ਼ਲੀਲ ਕੀਤੇ ਗਏ। ਇਹਨਾਂ ਦੇ ਮਾਲ ਮਵੇਸ਼ੀ ਪੁਲੀਸ ਵੱਲ ਲਿਆਈ। ਜ਼ਮੀਨਾਂ ਜ਼ਬਤ ਕਰ ਲੈਣ ਦੀਆਂ ਧਮਕੀਆਂ ਦਿੱਤੀਆਂ ਗਈਆਂ। ਇਨਕਲਾਬੀਆਂ ਨੂੰ ਗ੍ਰਿਫ਼ਤਾਰ ਕਰਾਣ ਵਾਲਿਆਂ ਨੂੰ ਜ਼ਮੀਨ ਦੇ ਲਾਲਚ ਦਿੱਤੇ ਗਏ। ਇਕ ਡਾਕੂ ਨੂੰ ਗ੍ਰਿਫ਼ਤਾਰ ਕਰਾਣ ਦਾ ਪੰਜ ਹਜ਼ਾਰ ਰੁਪਿਆ ਇਨਾਮ ਰਖਿਆ ਗਿਆ। ਤਹਿਸੀਲ ਚੂਨੀਆਂ ਦੇ ਕਈ ਜਗੀਰਦਾਰ ਆਨਰੇਰੀ ਮੈਜਿਸਟ੍ਰੇਟ ਬਣਾ ਦਿੱਤੇ ਗਏ।

✓ ਕਲ ਪਈ ਬੋਲਦੀ ਨਾਰਦ ਉਠਿਆ ਲੰਬਾ ਬਾਲ ਸਹਾਰਦਾ
ਚੌਦਾਂ ਜਵਾਨ ਕੀਤੇ ਇਸ਼ਤਿਹਾਰੀ
ਉਨ੍ਹਾਂ ਜੇਲ੍ਹਖ਼ਾਨਾ ਲਿਆ ਭੰਨ ਸਰਕਾਰ ਦਾ
ਘੁੰਮਾ ਮਾਨ, ਦੇਵਾ ਮਾਨ, ਲੱਛੂ, ਵਧਾਵਾ
ਸੋਭਾ, ਨਾਦਰੀ ਭੱਟੀ
ਨਹੀਂ ਕੋਈ ਸ਼ਕ ਘੁਮਿਆਰ ਦਾ
ਇਹਨਾਂ ਦੇ ਨਾਲ ਚਰਾਗ਼ਾ ਮਾਛੀ ਏ
ਉਹ ਕਲਕੋਟ ਕੰਧਾਰ ਦਾ
ਇਹਨਾਂ ਦੇ ਨਾਲ ਜਬਰੂ ਨਾਈ ਏ
ਉਹ ਸੁੱਚਾ ਹੱਥਾਂ ਦਾ
ਧਨੀ ਵਾਹ ਵਾਹ ਹਥਿਆਰ ਦਾ
ਕੁਲ ਨੂੰ ਸਰਵਾਹ ਨਜ਼ਾਮ ਲੁਹਾਰ ਏ
ਉਹ ਮੋਹਰੀ ਇਨਕਲਾਬੀਆਂ ਦੀ ਧਾਰ ਦਾ

ਅੰਗ੍ਰੇਜ਼ ਦੀਆਂ ਕੰਬਣ ਕੋਠੀਆਂ
ਜ਼ਿਲ੍ਹਿਆਂ ਨੂੰ ਖ਼ੌਫ਼ ਲੁਹਾਰ ਦਾ

ਕਸੂਰ ਦੀ ਜੇਲ੍ਹ ਭੰਨਣ ਤੋਂ ਬਾਅਦ ਦਹਿਸ਼ਤਪਸੰਦ ਤੇ ਆਪਣੇ ਆਪਣੇ ਟਿਕਾਣਿਆਂ ਨੂੰ ਚਲੇ ਗਏ। ਨਜ਼ਾਮ ਨੇ ਇਕ ਥਾਣੇ ਤੇ ਹੱਲਾ ਬੋਲਿਆ ਤੇ ਪੁਲੀਸ ਵਾਲਿਆਂ ਦੀਆਂ ਵਰਦੀਆਂ ਚਾ ਲੁਟੀਆਂ। ਨਾਦਰੀ ਭੱਟੀ ਆਖਿਆ ਛੇ ਮਹੀਨੇ ਹੋ ਗਏ ਨੇ ਮੇਰੇ ਸਾਥੀ ਬੀਕਾਨੇਰ ਰਿਆਸਤ ਵਿਚ ਗਏ ਸਨ। ਉਨ੍ਹਾਂ ਨੂੰ ਉਮਰ ਕੈਦ ਹੋ ਗਈ ਏ। ਦੇਵਾ ਸਿੰਘ ਤੇ ਦੂਸਰੇ ਸਾਥੀ ਆਜ਼ਾਦ ਕਰਾ ਲਏ ਨੇ। ਹੁਣ ਬੀਕਾਨੇਰ ਦੇ ਕੈਦੀਆਂ ਦੀ ਫ਼ਿਕਰ ਕਰ। ਏਥੇ ਹੁਣ ਗਾਰਦਾਂ ਗੜੇ ਵਾਗੂੰ ਵਰ੍ਹਨ ਗੀਆਂ। ਮਾਝੇ ਨੂੰ ਕੁਝ ਦਿਨਾਂ ਲਈ ਛਡ ਦੇਈਏ ਤੇ ਬੀਕਾਨੇਰ ਦੇ ਰਾਜੇ ਨੂੰ ਲੁਟੀਏ, ਨਾਲੇ ਜੇਲ੍ਹ ਵਿਚੋਂ ਬੇਲੀਆਂ ਨੂੰ ਛੁੜਾ ਲਈਏ। ਨਜ਼ਾਮ ਲੁਹਾਰ ਆਖਿਆ, ਅਜ ਰਾਤ ਮੈਨੂੰ ਰੱਬ ਦਾ ਨਾਂ ਜਪ ਲੈਣ ਦੇ। ਕੋਈ ਇਸ਼ਾਰਾ ਹੋ ਜਾਏਗਾ। ਇਨਸ਼ਾਅੱਲਾ ਜੋ ਅਮਰ ਹੋਇਆ ਉਹਦੇ ਮੁਤਾਬਿਕ ਅਮਲ ਕਰਾਂਗੇ। ਦਿਨ ਚੜ੍ਹਿਆ ਤੇ ਨਜ਼ਾਮ ਲੁਹਾਰ ਨੇ ਸਾਥੀਆਂ ਨੂੰ ਪੁਲੀਸ ਦੀਆਂ ਵਰਦੀਆਂ ਪਹਿਨਾਈਆਂ। ਖ਼ੁਦ ਥਾਣੇਦਾਰ ਦੀ ਵਰਦੀ ਪਹਿਨ ਲਈ। ਜਬਰੂ ਨੂੰ ਹੌਲਦਾਰ ਦੀ ਵਰਦੀ ਪਹਿਨਾਈ। ਘੋੜਿਆਂ ਤੇ ਬਹਿ ਗਏ। ਲੋਕੀਂ ਸਮਝਦੇ ਪੁਲੀਸ ਆਈ ਏ। ਇਹਨਾਂ ਲਈ ਮੁਰਗੇ ਜ਼ਿਬਹ ਹੁੰਦੇ ਰਹੇ। ਲੋਕੀਂ ਦੁੱਧਾਂ ਦੀਆਂ ਚਾਹਾਂ ਪਿਲਾਂਦੇ ਰਹੇ। ਉਹ ਸੁਲੇਮਾਨਕੀ ਹੈੱਡ ਦੇ ਕੋਲੋਂ ਹੁੰਦੇ ਹੋਏ ਬਹਾਵਲ ਨਗਰ ਚਲੇ ਗਏ। ਉਥੋਂ ਬੀਕਾਨੇਰ ਦੇ ਬਾਰਡਰ ਤੇ ਡੇਰੇ ਲਾ ਦਿੱਤੇ।

ਕਲ ਪਈ ਬੋਲਦੀ ਤੇ ਨਾਰਦ ਵਲ ਬਣਾਈ
ਨਾਰਦ ਭੱਟੀ ਪਿਆ ਆਂਹਦਾ
ਸੁਣ ਲੁਹਾਰਾ
ਮੈਂ ਤੇਰੇ ਪਿੱਛੇ ਫਿਰਨਾਂ
ਛੇ ਮਹੀਨੇ ਦਾ ਲਿੱਤਰ ਚਾਈ
ਮੈਂ ਲੁੱਕਾਂ ਬੀਕਾਨੇਰ ਦੇ ਰਾਜੇ ਤੂੰ
ਓਧਰੋਂ ਅਮਰੋਂ ਉਲਾਦ ਹੋ ਗਿਆ ਈ
ਮੈਂ ਆਇਆਂ ਨਾਦਰੀ ਭਜ ਕੇ
ਰਾਜੇ ਤਿੰਨਾਂ ਦੀ ਉਮਰ ਕੈਦ ਬੁਲਾਈ
ਜੇ ਤੂੰ ਪੁੱਤਰ ਲੁਹਾਰ ਦਾ
ਮੇਰੇ ਉਮਰ ਦੇ ਕੈਦੀ ਚਲ ਛੁੜਾਈਂ

000

ਮੈਂ ਦਸਾਂਗਾ ਤੈਨੂੰ ਭਟੀਆ ਸੋਚ ਕੇ
ਜੇ ਕਰ ਮੇਰੀ ਖ਼ਾਨੇ ਢੁਕ ਗਿਆ ਈ
ਵਡੇ ਮੂੰਹ ਚਾ ਧਰਿਆ ਬੀਕਾਨੇਰ ਦੇ ਰਾਜੇ ਨੂੰ
ਉਧਰ ਇਕ ਸੁਚੱਜੀ ਚੋਗੀ ਕੀਤੀ ਆਈ
ਸਾਰੀ ਵਰਦੀ ਅੰਗ੍ਰੇਜ਼ਾਂ ਦੀ ਲੁਕਾਈ
ਆਪੂੰ ਬਣਿਆ ਥਾਣੇਦਾਰ
ਚੜ੍ਹਾ ਕੇ ਲੈਂਦਾ ਹਵਾਲਦਾਰ ਜਬਰੂ ਨਾਈ
ਹੋਰਨਾਂ ਦਿਤੀਆਂ ਪੇਟੀਆਂ
ਰਖਦਾ ਨਾਲ ਸਿਪਾਹੀ

000

ਉਨ੍ਹਾਂ ਨੂੰ ਡਾਕੂ ਚੋਰ ਕੋਈ ਨਾਹੀਂ ਆਂਹਦਾ
ਰਖਦੇ ਨਿਤ ਗਾਈਂ ਦਾ ਦੁੱਧ ਪਿਲਾਈ
ਸੋਤੇ ਨੂੰ ਢਲੀਆਂ ਖ਼ਫ਼ਤਾਂ
ਨੀਲੇ ਘੋੜੇ ਤੇ ਕਾਠੀ ਪਾਈ
ਧਰੇ ਪੈਰ ਰਕਾਬੇ
ਲੁਹਾਰ ਖੜਾ ਖੱਬੇ ਨੂੰ ਸੀਸ ਨਿਵਾਈ

000

ਜਾ ਫੜੇ ਤਰੈ ਰਾਖੇ
ਪੁੱਠੇ ਗੰਡਾਸਿਆਂ ਦੀ ਮਾਰ ਕਰਾਈ
ਇਕ ਗੁਮਾਸ਼ਤਾ ਬੋਲਿਆ
ਨਾ ਮਾਰ ਲੁਹਾਰਾ
ਤੈਨੂੰ ਚਲ ਦਿਖਾਈਏ ਖ਼ਜ਼ਾਨੇ ਰਾਜੇ ਦੇ
ਜਿਥੇ ਪਿਉ ਦਾਦੇ ਦੀ ਚਾਂਦੀ
ਕਠੀ ਕਰ ਛਡੀ ਆਈ
ਇਕ ਸਾਨੂੰ ਪਤਾ ਨਹੀਂ ਰਾਜੇ
ਕੁੰਜੀ ਕਿਹੜੀ ਥਾਂ ਲੁਕਾਈ

ਉਹ ਕਹਿੰਦਾ ਮੇਰੇ ਕੋਲ ਧਾਗਾ ਡੂਢ ਹਜ਼ਾਰ ਦਾ
ਜਿਸ ਪੇਟੀਆਂ ਦੀ ਅਲਖ ਚਾਲਾਈ
ਉਹ ਵੱਡੇ ਤਾਕ ਸਰਦਲਾਂ
ਹਥੋ ਦੇ ਨਾਲ ਹਟਾਈ

ਪੰਜ ਲਦੀਆਂ ਰਸਾਲੇ ਦੀਆਂ ਘੋੜੀਆਂ
ਦੋ ਉੱਠ ਬਾਗੜੀ ਲੱਦੇ
ਰਹਿੰਦੀ ਚਾਂਦੀ ਵਿਚ ਗਲੀਆਂ ਦੇ ਲੁਟਾਈ
ਸੁੱਤੇ ਰਾਜੇ ਨੂੰ ਜਾ ਜਗਾਇਆ
ਸੱਦੇ ਨੌਕਰ ਚਾਕਰ ਰਖਵਾਲੇ ਸਿਪਾਹੀ
ਰਾਜਾ ਕਹਿੰਦਾ ਪਤਾ ਹੋ ਜਾਵੇ
ਸੂਬੇ ਨੂੰ
ਤੁਹਾਡੇ ਡਾਕੂਆਂ ਦੇ ਨਾਲ ਕਰੇ ਲੜਾਈ

ਸੂਬੇ ਤੋਂ ਮੁਰਾਦ ਮਹਾਰਾਜਾ ਬੀਕਾਨੇਰ ਦੇ ਬਾਡੀਗਾਰਡਜ਼ ਦਾ ਅਫ਼ਸਰ ਏ ਜਿਹੜਾ ਬੜਾ ਗਰਾਂਡੀਲ ਜਵਾਨ ਸੀ। ਉਹ ਜ਼ੱਰਾਬਕਤਰ ਪਹਿਨ ਕੇ ਮੁਕਾਬਲੇ ਵਿਚ ਆਇਆ ਸੀ। ਉਹਨੂੰ ਤਨਜ਼ ਨਾਲ ਚਿਰਾਗ਼ ਮਾਛੀ ਨੇ ਜ਼ਨਾਨੀ ਆਖਿਆ ਸੀ। ਉਹਦੇ ਮੁਕਾਬਲੇ ਵਿਚ ਘੁੰਮਾ ਸਿੰਘ ਮਾਨ ਛਵ੍ਹੀ ਲੈ ਕੇ ਗਿਆ ਸੀ, ਜੀਹਦੀ ਛਵ੍ਹੀ ਜ਼ੱਰਾ ਤੇ ਲਗ ਕੇ ਬੇਕਾਰ ਹੋ ਗਈ ਸੀ ਤੇ ਘੁੰਮਾ ਸਿੰਘ ਮਾਨ ਕਤਲ ਹੋ ਗਿਆ ਸੀ। ਫੇਰ ਜਬਰੂ ਨਾਈ ਗ਼ੁੱਸੇ ਨਾਲ ਖ਼ੂਨੀ ਚੀਤੇ ਵਾਂਗੂੰ ਹਮਲਾਆਵਰ ਹੋਇਆ ਸੀ ਤੇ ਉਸ ਸੂਬੇ ਦੇ ਦੋ ਟੁਕੜੇ ਕਰ ਛੱਡੇ ਸਨ। ਫੇਰ ਜੇਲ੍ਹ ਦੀਆਂ ਕੁੰਜੀਆਂ ਲੈ ਕੇ ਬੂਹੇ ਖੋਲ੍ਹ ਛੱਡੇ। ਘੰਟੀਆਂ ਵਜੀਆਂ ਸਨ ਤੇ ਕੈਦੀ ਬੰਦੀਖ਼ਾਨੇ ਤੋਂ ਬਾਹਰ ਆਏ ਸਨ। ਏਸ ਡਕੈਤੀ ਤੋਂ ਬਾਅਦ ਹਿੰਦੁਸਤਾਨ ਦੇ ਰਾਜੇ ਧੜਕਣ ਲਗ ਪਏ ਸਨ ਤੇ ਇਹਨਾਂ ਨੇ ਹਿਫ਼ਾਜ਼ਤੀ ਇੰਤਜ਼ਾਮਾਤ ਸਖ਼ਤ ਕਰ ਲਏ ਸਨ।

ਪਤਾ ਹੋ ਗਿਆ ਸੂਬੇ ਨੂੰ
ਹੱਥ ਗੰਡਾਸਾ ਉਤੇ ਸੰਜੋ
ਖਲਾ ਸ਼ੇਰਾਂ ਨੂੰ ਸ਼ੇਰ ਬੁਲਾਈ
ਚਿਰਾਗ਼ਾ ਮਾਛੀ ਆਂਹਦਾ
ਘੁੰਮਿਆਂ ਪਰਾਂ ਕੁਰਲਾਂਦੀ ਸਵਾਣੀ
ਏਂਦੇ ਨਾਲ ਆਵੇਂ

ਜਟ ਬਖੇੜ ਬਣਾਈ
ਸੂਬੇ ਤੇ ਜਟ ਦਾ ਮੱਥਾ ਲਗ ਗਿਆ
ਆਂਦੇ ਜਟ ਨੂੰ ਸੂਬੇ
ਦੂਰੋ ਸੀਸ ਨਿਵਾਈ
ਮਾਰ ਗੰਡਾਸਾ
ਤੂੰ ਟੁਰ ਕੇ ਆ ਗਿਆ ਏਂ
ਘੁੰਮੇ ਮਾਰੇ ਦੋ ਗੰਡਾਸੇ
ਧਾਰ ਭੌਂ ਗਿਆ ਈ

000

ਚੱਕੀ ਤੇ ਭੱਠੀ ਵਾਲੀ ਵਾਗੀ
ਜਵਾਨਾ ਮੇਰੀ ਵੀ ਦਿੱਤੀ ਜਾਈਂ
ਸੂਬੇ ਮਾਰਿਆ ਗੰਡਾਸਾ
ਧੜ ਤੋਂ ਸਿਰ ਜੁਦਾ ਕਰ ਦਿੱਤਾ ਈ
ਜਿਵੇਂ ਘੁਮਿਆਰ ਦੇ ਭਾਂਡੇ ਨਾਲ
ਧਾਗੇ ਕਾਰ ਕਰ ਛੱਡੀ ਆਹੀ

000

ਮੋਇਆਂ ਬੋਲੀਆਂ ਦਾ ਦੁਖ
ਹਰ ਤੋਂ ਮੰਦਾ
ਅਠਾਰਾਂ ਕਰਮਾਂ ਤੂੰ ਭੱਜਿਆ
ਲੈ ਗੰਡਾਸਾ
ਉਹ ਜਬਰੂ ਜਾਹਮਣ ਦਾ ਨਾਈ
ਮਾਰਿਆ ਗੰਡਾਸਾ
ਸਣੇ ਸੰਜੋ
ਧਾ ਗੰਢੇ ਤਕ ਕਰ ਗਿਆ ਈ

000

ਮਹਿਲੀਂ ਜਾ ਕੇ ਫੜ ਲਿਆ ਈ ਰਾਜੇ ਨੂੰ
ਸਟ ਦੇ ਜੇਲ੍ਹ ਦੀਆਂ ਕੁੰਜੀਆਂ

ਤੈਨੂੰ ਖਲੀ ਕਿਉਂ ਮੌਤ ਇਰਾਦੇ ਦੀ ਚਾਈ
ਰਾਜੇ ਦਿਤੀਆਂ ਜੇਲ੍ਹ ਦੀਆਂ ਕੁੰਜੀਆਂ
ਨਜ਼ਾਮ ਜਾ ਜੇਲ੍ਹ ਦੀ ਘੰਟੀ ਖੜਕਾਈ
ਕਢੇ ਉਮਰ ਕੈਦੀ
ਅੱਲਾ ਇਨ੍ਹਾਂ ਦੀ ਆਸ ਪਹੁੰਚਾਈ
ਲੁੱਟੀ ਲੋੜ ਦੀਆਂ ਖ਼ਬਰਾਂ
ਵਿਚ ਲੰਦਨ ਸ਼ਹਿਰ ਦੇ
ਕਿਸੇ ਜਾ ਤਾਰ ਖ਼ਬਰ ਪਹੁੰਚਾਈ
ਓਥੋਂ ਚੜ੍ਹਿਆ ਇਕ ਫ਼ਰੰਗੀ
ਚਾਲ੍ਹੀ ਲੈ ਸਿਪਾਹੀ
ਨਜ਼ਾਮ ਆਂਹਦਾ
ਆਪਾਂ ਚਾਰ ਦਿਹਾੜੇ ਲੁਟ ਲੁਟਣੀ ਏਂ
ਤੁਸੀਂ ਛੱਡੋ ਪਹਿਰਾ
ਸਰਕਾਰ ਦਾ ਦੂਰ ਹਟਾਈ

000

ਰਿਆਸਤ ਬੀਕਾਨੇਰ ਵਿਚੋਂ ਜਿਹੜੀ ਦੌਲਤ ਲਿਆਂਦੀ ਸੀ, ਉਹਦੇ ਨਾਲ ਗ਼ਰੀਬਾਂ ਦੀਆਂ ਧੀਆਂ ਵਿਆਹੀਆਂ, ਖ਼ੂਹ ਲਵਾਏ। ਜਾਹਮਣ ਵਿਚ ਰਾਹ ਉਤੇ ਉਹ ਖ਼ੂਹ ਹੁਣ ਵੀ ਮੌਜੂਦ ਏ ਤੇ ਰਾਹੀ ਮੁਸਾਫ਼ਰ ਉਹਦਾ ਪਾਣੀ ਪੀਂਦੇ ਨੇ। ਨਜ਼ਾਮ ਲੁਹਾਰ ਨੇ ਆਪਣੇ ਪਿੰਡ 'ਸੋਹਲ' (ਜ਼ਿਲ੍ਹਾ ਅੰਮ੍ਰਿਤਸਰ) ਵਿਚ ਸਰਾਂ ਬਣਵਾਈ ਸੀ ਜਿਹੜੀ 1947 ਈ. ਤਕ ਖੜੀ ਸੀ। ਓਥੇ ਮੁਸਾਫ਼ਰ ਅਰਾਮ ਕਰਦੇ ਸਨ। ਜਦੋਂ ਨਜ਼ਾਮ ਲੁਹਾਰ ਏਸ ਸਦਕਾ ਸਾਥੀਆਂ ਤੋਂ ਵਿਛੜਿਆ ਤਾਂ ਓਹਦੇ ਨਾਲ ਅੱਠ ਜਵਾਨ ਗਏ ਸਨ। ਜਬਰੂ ਦ ਨਾਲ ਬਾਰਾਂ ਸ਼ੇਰ ਜ਼ਖ਼ੀਰੇ ਨੂੰ ਆਏ ਸਨ। ਨਜ਼ਾਮ ਲੁਹਾਰ ਨੇ ਜਬਰੂ ਨੂੰ ਮੁਹਿਮ-ਪਸੰਦੀ ਤੋਂ ਮਨਾ ਕੀਤਾ ਸੀ। ਨਜ਼ਾਮ ਲੁਹਾਰ ਉਹਨੂੰ ਵਰਜ ਕੇ ਗਿਆ ਸੀ ਕਿ "ਜਾਂਦੇ ਰਾਹੀਆਂ ਨਾਲ ਛੇੜ ਨਾ ਕਰੀਂ। ਐਵੇਂ ਕਿਸੇ ਦੇ ਗਲ ਨਾ ਪਵੀਂ। ਵੇਖੀਂ ਕਿਸੇ ਮੁਕਾਬਲੇ ਵਿਚ ਜਵਾਨ ਨਾ ਮਰਵਾ ਛੱਡੀਂ। ਐਸੇ ਬੇਗ਼ਰਜ਼ ਬਹਾਦਰ ਤੇ ਸੂਰਮੇ ਮਾਝੇ ਵਿਚੋਂ ਨਹੀਂ ਮਿਲਣੇ।"

ਜਬਰੂ ਦਾ ਜਵਾਬ ਵੀ ਖ਼ੂਬ ਏ। ਓਸ ਜਵਾਬ ਦਿੱਤਾ ਕਿ "ਜਦੋਂ ਦਾ ਮੈਂ ਜਵਾਨ ਹੋਇਆ ਏਂ ਕਿਸੇ ਮਾੜੇ ਨੂੰ ਨਹੀਂ ਸਤਾਇਆ ਤੇ ਕਮਜ਼ੋਰ ਤੇ ਹੱਥ ਨਹੀਂ ਚੁਕਿਆ-

ਕਲ ਪਈ ਬੋਲਦੀ ਨਾਰਦ ਉਠਿਆ ਮਾਰ ਧਰੱਕੀਂ
ਲੁਹਾਰ ਖੜਾ ਬਾਠਾਂ ਅਤਲ ਲਾਂਭ ਤੇ
ਘੋੜੇ ਨੂੰ ਖੜਾ ਏ ਡੱਕੀ
ਆਂਹਦਾ ਸੁਣ ਨਾਈਆ ਮੈਂ ਤੇਰੀ
ਇਕ ਗੱਲ ਹੋਰ ਡਾਢੀ ਏ ਡਿੱਠੀ
ਤੂੰ ਜਾਂਦੇ ਰਾਹੀਆਂ
ਐਵੇਂ ਪੈ ਜਾਂਦਾ ਏਂ ਹਥੀਂ
ਇਨ੍ਹਾਂ ਜਵਾਨਾਂ ਦਾ ਤੈਨੂੰ ਖਸਮਾਨਾ ਏਂ
ਇਨ੍ਹਾਂ ਨੂੰ ਨਾਲ ਅਮਾਨ ਦੇ ਰਖੀਂ
ਸੱਜਣ ਜਿਹੜੇ ਚੰਗੇ ਹੋਂਦੇ
ਉਹ ਆਂਦੇ ਨਹੀਂ ਹੱਥੀਂ
ਹਜ਼ਾਰੀਂ ਤੇ ਲੱਖੀਂ
ਨਾਈ ਆਂਹਦਾ ਮੈਂ ਜਿਸ ਦਿਹਾੜੇ ਦੀ
ਵੱਧੀ ਤੇ ਬਲੀ
ਹੱਥ ਨਹੀਂ ਮਾਰਿਆ ਕਾਨੇ ਤੇ ਕੱਖੀਂ

000

ਲੋਕ ਸ਼ਾਇਰ ਕਹਿੰਦਾ ਏ ਦੋਵੇਂ ਸੂਰਮੇ ਜਦ ਵਿਛੜੇ ਨਜ਼ਾਮ ਲੁਹਾਰ ਨੇ ਘੋੜਾ ਰੋਕ ਕੇ ਫੇਰ ਜਬਰੂ ਨੂੰ ਸਮਝਾਇਆ 'ਸਾਥੀਆਂ ਦਾ ਖ਼ਿਆਲ ਰਖੀਂ। ਇਤਹਾਦ (ਏਕਤਾ) ਕਾਇਮ ਰਵ੍ਹੇ। ਦੁਸ਼ਮਣ ਫੁਟ ਪਾ ਦਿੱਤਾ ਕਰਦੇ ਨੇ। ਤਾਰੀਖ਼ ਦਸਦੀ ਏ ਰਾਵਣ ਜਿਹਾ ਆਲਮ ਤੇ ਜ਼ੋਰਾਵਰ ਘਰ ਦੇ ਜੰਮੇ ਭਰਾ ਨੇ ਮਰਵਾ ਛਡਿਆ ਸੀ। ਕਿਸੇ ਰਾਹੀ ਮੁਸਾਫ਼ਰ ਨੂੰ ਕੁਝ ਨਾ ਆਖੀਂ। ਮੇਰੇ ਆਣ ਤਕ ਨੀਵਾਂ ਹੋ ਕੇ ਘੜੀ ਲੰਘਾ ਲਵੀਂ। ਜਬਰੂ ਨੇ ਜਵਾਬ ਦਿੱਤਾ-'ਜਿਹੜਾ ਮੇਰੇ ਨਾਲ ਛੇੜ ਕਰੇਗਾ, ਉਹਦਾ ਸਿਰ ਭੰਨ ਦਿਆਂਗਾ। ਜ਼ਿਆਦਤੀ ਬਰਦਾਸ਼ਤ ਨਹੀਂ ਹੋਣੀ।'

ਕਲ ਪਈ ਬੋਲਦੀ ਏ ਨਾਰਦ ਟੱਲੇ ਵਧੇ ਨੇ ਭਾਰ ਦੇ
ਢਾਇਉਂ ਫਟੀਆਂ ਜੋੜੀਆਂ
ਨਾਈਆ ਸੁਨੇਹੜੇ ਲਈਂ ਸੁਣ ਲੁਹਾਰ ਦੇ
ਲੁਹਾਰ ਛਿਕੀਆਂ ਬਾਗਾਂ

ਘੋੜਾ ਲਿਆ ਰਾਹ ਦੇ ਵਿਚ ਖਲਾਰ ਕੇ
ਇਹਨਾਂ ਜਵਾਨਾਂ ਦਾ ਤੈਨੂੰ ਕਸਮਾਨਾ ਏਂ
ਇਹਨਾਂ ਨੂੰ ਰਖਣਾ ਏਂ
ਨਾਲ ਪ੍ਰੀਤ ਪਿਆਰ ਦੇ
ਵੈਰੀ ਮੁਢੋਂ ਮਿੱਤਰ ਨਹੀਂ ਹੁੰਦੇ
ਪੌੜੀ ਖਿਚ ਲੈਂਦੇ ਨੇ
ਉੱਤੇ ਕੋਠੇ ਦੇ ਚਾੜ੍ਹ ਕੇ
ਦਹਿਸਰ ਨੂੰ ਘਰ ਦੇ ਭੇਤੀ ਮਰਾਇਆ ਈ
ਮੈਂ ਕੰਨੀਂ ਸੁਣਿਆ ਬਹਿ ਕੇ
ਲੰਕਾ ਨੂੰ ਸਾੜ ਕੇ

000

ਇਕ ਤੈਨੂੰ ਆਦਤਾਂ ਭੈੜੀਆਂ
ਜਾਂਦਿਆਂ ਰਾਹੀਆਂ ਦੇ ਪੈ ਜਾਨਾ ਏਂ ਹੱਥੀਂ
ਰਹਿਣਾ ਨੀਵਾਂ ਲੈਣਾ ਝਟ ਗੁਜ਼ਾਰ ਕੇ

000

ਜਬਰੂ ਆਂਹਦਾ ਐਵੇਂ ਗੱਲਾਂ
ਕੂੜੀਆਂ ਪਿਆ ਕਰਨਾਂ
ਮੈਨੂੰ ਜਿਸ ਪਹਿਲੋਂ ਛੇੜਿਆ
ਮੈਂ ਮਾਰਨੀ ਵਿਚ ਸਿਰ ਦੇ
ਏਥੇ ਵੇਲੇ ਗਏ ਨੇ
ਚੁਕ ਉਧਾਰ ਦੇ
ਜੀਉਂਦੇ ਰਹੇ ਤਾਂ ਮਿਲ ਪਾਂਗੇ
ਜੇਕਰ ਧੁਰੋਂ ਸਦੇ ਨਾ ਹੋ ਗਏ
ਸੱਚੀ ਪਾਕ ਸਰਕਾਰ ਦੇ

000

ਜਦੋਂ ਉਹ ਛਾਂਗੇ ਮਾਂਗੇ ਦੇ ਜ਼ਖ਼ੀਰੇ ਵਲ ਜਾ ਰਹੇ ਸਨ ਮਲ੍ਹੀ ਜਟ ਨੇ ਪਛਾਣ ਲਏ। ਓਸ ਮੁਖ਼ਬਰੀ ਕਰ ਛੱਡੀ। ਉਹ ਭੂਏ ਅਸਲ ਪਹੁੰਚਿਆ। ਸੁਪਰਡੰਟ ਪੁਲੀਸ ਨੇ ਗਾਰਦਾਂ ਤੇ ਲਾਇਸੰਸਦਾਰ ਚੜ੍ਹਾ ਲਏ। ਸਰਦਾਰ ਹਲਾਕਾ ਸਿੰਘ ਆਨਰੇਰੀ ਮੈਜਿਸਟ੍ਰੇਟ ਜਿਹੜਾ ਤਹਿਸੀਲ ਚੂਨੀਆ ਦੇ ਪਿੰਡ ਭੰਬੇ ਦਾ ਰਹਿਣ ਵਾਲਾ ਸੀ, ਬੜੀ ਫੂੰਡ ਵਿਚ ਘੋੜੀ ਦੌੜਾ ਕੇ ਬੰਦੂਕ ਸੰਭਾਲ ਕੇ ਆ ਰਿਹਾ ਸੀ। ਹੋਰ ਵੀ ਪੁਲੀਸ ਦੇ ਦਲਾਲ ਤੇ ਗੁਮਾਸ਼ਤੇ ਨਾਲ ਸਨ। ਮੁਕਾਬਲਾ ਹੋਇਆ। ਫੂਲਾ ਸਿੰਘ ਸਿਪਾਹੀ ਨੇ ਗੋਲੀ ਮਾਰੀ ਤੇ ਦੇਵਾ ਸਿੰਘ ਮਾਨ ਦੀ ਬਾਂਹ ਜ਼ਖ਼ਮੀ ਕਰ ਛੱਡੀ। ਜਬਰੂ ਨੇ ਸ਼ੇਰ ਵਾਂਗੂੰ ਹਮਲਾ ਕਰਕੇ ਉਹਨੂੰ ਵੱਢ ਛਡਿਆ। ਹਲਾਕਾ ਸਿੰਘ ਆਨਰੇਰੀ ਮੈਜਿਸਟ੍ਰੇਟ ਵੀ ਕੁੱਤੇ ਦੀ ਮੌਤ ਘੁੰਮਾ ਸਿੰਘ ਤੇ ਜਬਰੂ ਨੇ ਮਾਰਿਆ –

ਕਲ ਪਈ ਬੋਲਦੀ ਨਾਰਦ ਕੀਤੀ ਏ ਧਾਈ
ਨਾਈ ਨੂੰ ਟੋਟ ਨਸ਼ੇ ਦੀ
ਓਸ ਬੋਤਲ ਕਲਾਲ ਤੋਂ ਆ ਭਰਾਈ
ਅਗੋਂ ਟਕਰਿਆ ਏ ਮਲ੍ਹੀ
ਜਿਹੜੇ ਜਾਂਦੇ ਚੋਰ ਉਚੱਕੇ ਤੇ ਰਾਹੀ
ਚਿਰਾਗ਼ਾ ਮਾਛੀ ਆਂਹਦਾ ਤੂੰ ਕੀ ਲੈਣਾ ਏਂ ਪੁੱਛ ਕੇ
ਜਾ ਪਿਆ ਜਾਂਦਾ ਰਹਿ
ਜਿਧਰੋਂ ਆਇਆ ਏਂ ਰਾਹੀ
ਭੋਇੰ ਲੱਥਾ ਏ ਥਾਣਾ
ਮਲ੍ਹੀ ਸੁੱਤੀ ਕਲ ਆ ਜਗਾਈ
ਥਾਣੇਦਾਰਾ ਡਾਕੂ ਪਏ ਜਾਂਦੇ
ਨਹਿਰ ਦੀ ਪਟੜੀ ਤੇ
ਮਤ ਆਖੇਂ ਮੈਨੂੰ ਖ਼ਬਰ ਨਹੀਂ ਕਾਈ
ਥਾਣੇਦਾਰ ਚੜ੍ਹਿਆ ਘੋੜੀ ਤੇ
ਜਾਂਦਾ ਪਰਬਤੀ ਵਾਗ ਉਠਾਈ
ਤੀਰਥ ਸਿਪਾਹੀ ਭਜ ਕੇ ਅਗੋਂ ਦੀ ਜਾਵੇ
ਦਿੱਤੀ ਜਾਉ ਜਾਮਾ ਤਲਾਸ਼ੀ
ਆਪੋ ਆਪਣੀਆਂ ਗੰਢੀਆਂ
ਜਾਉ ਵਿਖਾਈ

ਜਵਾਨਾਂ ਖਿੱਚੇ ਗੰਡਾਸੇ ਡੱਬਾਂ ਚੋਂ
ਖੜੇ ਕੁੰਜੀਆਂ ਦੇ ਪੇਚ ਭਵਾਈ
ਘੋੜੇ ਤੋਂ ਲਹੁ ਥਾਣੇਦਾਰਾ
ਤੈਨੂੰ ਦੌਲਤ ਦੀ ਦਈਏ ਕਰ ਵਡਾਈ
ਫੂਲਾ ਸਿੰਘ ਸਿਪਾਹੀ ਕਹਿੰਦਾ
ਹਰ ਕੋਈ ਮਾਲ ਖਾ ਸਰਕਾਰ ਦਾ
ਜਾਂਦੇ ਨੇ ਮਾਰ ਘੁਸਾਈ
ਨਪਿਆ ਘੋੜਾ ਬੰਦੂਕ ਦਾ
ਬਾਂਹ ਮਾਨ ਦੀ ਭੰਨ ਗਵਾਈ
ਓਸ ਤੇ ਵਾਹ ਵਾਹ ਹੋ ਕੇ ਅਪੜਿਆ
ਜਬਰੂ ਜਾਹਮਣ ਦਾ ਨਾਈ
ਇਕੋ ਵਾਰ ਨਾਲ ਵੱਢ ਕੇ ਤੇ
ਬੰਦੂਕ ਟਾਹਲੀ ਦੇ ਨਾਲ ਭੰਨ ਗਵਾਈ
ਭੀੜ ਪਿਆਂ ਦਿਲ ਨੂੰ ਮੋਹਕਮ ਰਖਣਾ ਏਂ
ਤਰਕੜਿਆਂ ਰਹਿਣਾ ਨਾਲ ਦਿਆ ਮਾਛੀਆ
ਅਗਾਂਹ ਮੇਰੇ ਕਾਦਰ ਦੇ ਹੱਥ ਵਡਿਆਈ

ਫੂਲਾ ਸਿੰਘ ਪੁਲੀਸ ਦਾ ਸਿਪਾਹੀ ਕਤਲ ਹੋ ਗਿਆ। ਜਬਰੂ ਸਾਥੀਆਂ ਨੂੰ ਜ਼ਖੀਰੇ ਵਲ ਨੂੰ ਲਈ ਜਾ ਰਿਹਾ ਸੀ। ਅੱਗੇ ਹਲਾਕਾ ਸਿੰਘ ਆਨਰੇਰੀ ਮਜਿਸਟ੍ਰੇਟ ਲੁਕ ਕੇ ਬੈਠਾ ਹੋਇਆ ਸੀ। ਉਸ ਫ਼ਾਇਰ ਕੀਤਾ। ਜਵਾਨ ਦਰਖ਼ਤਾਂ ਦੀ ਓਟ ਵਿਚ ਹੋ ਗਏ। ਘੁੰਮਾ ਮਾਨ ਤੇ ਜਬਰੂ ਗਰਮੀ ਖਾ ਕੇ ਜਾਨ ਤਲੀ ਉਤੇ ਰਖ ਕੇ ਵਧੇ। ਹਮਲਾ ਕੀਤਾ ਤੇ ਭੰਬੇ ਮਜਿਸਟ੍ਰੇਟ ਦੇ ਟੋਟੇ ਕਰ ਛੱਡੇ। ਥਾਣੇਦਾਰ ਖ਼ੌਫ਼ ਦਾ ਮਾਰਿਆ ਹੋਇਆ ਘੋੜੀ ਭਜਾ ਗਿਆ। ਭੋਲਾ ਘੁਮਿਆਰ ਤੇ ਚਿਰਾਗ਼ ਮਾਛੀ ਉਹਦੇ ਪਿੱਛੇ ਚੜ੍ਹੇ। ਉਹ ਬੰਦੂਕ ਵੀ ਸਟ ਗਿਆ। ਪੰਜਾਬ ਦੇ ਸੂਰਮੇ ਪੁੱਤਰ ਛਵ੍ਹੀਆਂ ਨਾਲ ਬੰਦੂਕਾਂ ਵਾਲਿਆਂ ਤੇ ਭਾਰੀ ਰਹੇ। ਉਹ ਗਿਣਤੀ ਵਿਚ ਇਕ ਦਰਜਨ ਸਨ। ਇਹਨਾਂ ਦੇ ਦਿਲਾਂ ਦੀ ਧੜਕਣ ਇਕ ਸੀ। ਉਹ ਅਜ਼ਮਾਇਸ਼ ਵੇਲੇ ਇਕ ਦੂਜੇ ਤੋਂ ਜਾਨ ਵਾਰਨ ਲਈ ਤਿਆਰ ਸਨ। ਉਹ ਮੌਤ ਨਾਲ ਖੇਡਦੇ ਸਨ। ਮੌਤ ਇਹਨਾਂ ਦੀ ਮੁਹਾਫ਼ਿਜ਼ ਸੀ। ਇਹਨਾਂ ਨੂੰ ਆਪਣੇ ਬਾਜ਼ੂ ਤੇ ਭਰੋਸਾ ਸੀ। ਮੈਦਾਨ ਵਿਚੋਂ ਨਸ ਜਾਣਾ ਇਹਨਾਂ ਲਈ ਮਿਹਣਾ ਸੀ। ਉਹ ਮਰਦਿ-ਮੈਦਾਨ ਸਨ। ਉਨ੍ਹਾਂ ਆਪਣੇ ਆਪਣੇ ਬਾਜ਼ੂ ਨਾਲ ਮੌਤ ਦਾ ਗਾਨਾ ਬੰਨ੍ਹਿਆ ਹੋਇਆ ਸੀ। ਸ਼ੁਜਾਅਤ ਤੇ

ਬਹਾਦਰੀ ਇਹਨਾਂ ਉਤੇ ਮਾਣ ਕਰਦੀ ਏ। ਸੱਚੀ ਗਲ ਇਹ ਜਦੋਂ ਜਵਾਨ ਮੌਤ ਤੋਂ ਬੇਪਰਵਾਹ ਹੋ ਜਾਏ, ਮੌਤ ਉਹਦੀ ਰਖਵਾਲੀ ਹੋ ਜਾਂਦੀ ਏ।

ਕਲ ਪਈ ਬੋਲਦੀ ਨਾਰਦ ਉਠਿਆ ਪੈਰ ਜਮਾ ਕੇ
ਇਹਨਾਂ ਦੇ ਮਗਰ ਪਿਆ ਹਲਾਕਾ
ਆਂਦਾ ਬੁੱਕਲ ਵਿਚ ਬੰਦੂਕ ਲੁਕਾ ਕੇ
ਉਹ ਬਹਿ ਗਿਆ ਵਿਚ ਬੂਟਿਆਂ ਦੇ
ਬਾਰਾਂ ਤੋਂ ਅਲਖ ਲੁਕਾ ਕੇ
ਜਵਾਨ ਆਏ ਬਰਾਬਰ
ਮਾਰੀ ਬੰਦੂਕ ਦੋਨਾਲੀ
ਜਵਾਨਾਂ ਲਿਆ ਅਪਣਾ ਵਾਰ ਬਚਾ ਕੇ
ਮਾਰ ਧਰੱਕਾਂ
ਘੁੰਮਾ ਮਾਨ ਤੇ ਜਬਰੂ ਨਾਈ
ਪਹੁੰਚੇ ਸਿਰ ਹਲਾਕੇ ਦੇ ਜਾ ਕੇ
ਉਹਨੂੰ ਢਾਹਿਆ ਨੇ
ਦੋ ਦਲਾਂ ਦੇ ਵਿਚ਼ ਬੁਲਾ ਕੇ
ਜਬਰੂ ਆਂਹਦਾ ਹਲਾਕਿਆ ਨਾ ਕਰੇਂਗਾ ਅਦਾਲਤਾਂ
ਵਿਚ ਕਚਹਿਰੀਆਂ ਦੇ ਜਾ ਕੇ
ਡਿੱਗੇ ਭੰਬੇ ਨੂੰ ਵੇਖ ਕੇ
ਥਾਣੇਦਾਰ ਘੋੜੀ ਗਿਆ ਭਜਾ ਕੇ
ਉਹਦੇ ਮਗਰ ਗਏ ਭੋਲਾ ਘੁਮਿਆਰ
ਤੇ ਚਰਾਗ਼ਾ ਮਾਛੀ
ਉਹਨਾਂ ਲਈ ਰਾਹੇ ਬੰਦੂਕ ਸੁਟਾ ਕੇ

ਜਦੋਂ ਥਾਣੇਦਾਰ ਬੰਦੂਕ ਸੁਟ ਕੇ ਘੋੜੀ ਭਜਾਈ ਜਾ ਰਿਹਾ ਸੀ ਉਹਦੇ ਪਿੱਛੇ ਭੋਲਾ ਘੁਮਿਆਰ ਤੇ ਚਿਰਾਗ਼ਾ ਮਾਛੀ ਜਾ ਰਹੇ ਸਨ। ਘੋੜੀ ਸਰਪਟ ਦੌੜੀ ਜਾ ਰਹੀ ਸੀ ਤੇ ਸੂਰਮੇ ਵੀ ਚੀਤੇ ਵਾਂਗੂੰ ਸ਼ਿਕਾਰ ਤੇ ਚੜ੍ਹੇ ਜਾ ਰਹੇ ਸਨ। ਉਧਰੋਂ ਦੋ ਭਰਾ ਨਵਾਬ ਜੱਟੂ ਤੇ ਹੱਸੂ ਗੱਡਾ ਲਈ ਆ ਰਹੇ ਸਨ। ਹੱਸੂ ਨੇ ਨਵਾਬ ਨੂੰ ਆਖਿਆ– 'ਅੰਗ੍ਰੇਜ਼ ਰਾਜ ਦੇ ਬਾਗ਼ੀ ਥਾਣੇਦਰ ਦੇ ਮਗਰ ਚੜ੍ਹੇ ਹੋਏ ਨੇ। ਥਾਣੇਦਾਰ ਘੋੜੀ ਭਜਾਈ ਜਾ ਰਿਹਾ ਏ। ਇਹਨਾਂ ਦੇ ਫੜਾਣ ਤੇ ਜ਼ਮੀਨ ਦੇ ਮੁਰੱਬੇ ਮਿਲਣਗੇ। ਡਾਂਗ ਫੜ ਕਿਸਮਤ ਅਜ਼ਮਾ ਲਈਏ।' ਨਵਾਬ

ਨੇ ਆਖਿਆ, ਨਾ ਓ ਵੀਰ, ਮੈਂ ਤੇ ਨਜ਼ਾਮ ਲੁਹਾਰ ਨਾਲ ਪਗੜੀ ਬਦਲੀ ਹੋਈ ਏ। ਉਹਦੇ ਗ੍ਹੋ ਦੇ ਕਿਸੇ ਜਵਾਨ ਨਾਲ ਨਹੀਂ ਲੜਨਾ। ਤੂੰ ਜ਼ਮੀਨ ਲੈਣੀ ਚਾਹੁੰਦਾ ਏਂ ਤਾਂ ਟਕਰ ਜਾ। ਹੱਸੂ ਨੇ ਲਲਕਾਰਾ ਮਾਰਿਆ ਤੇ ਚਿਰਾਗ਼ ਮਾਛੀ ਨੇ ਡਾਂਗ ਵਰ੍ਹਾਈ। ਜਬਰੂ ਨੇ ਲਲਕਾਰਾ ਸੁਣਿਆ ਤੇ ਬਾਜ਼ ਵਾਂਗੂੰ ਓਥੇ ਆ ਪਹੁੰਚਿਆ। ਹੱਸੂ ਦੀ ਬਾਂਹ ਵੱਢ ਛੱਡੀ ਪਰ ਜਾਨ ਬਖ਼ਸ਼ ਦਿੱਤੀ। ਉਹ ਗਾਡੀ ਨੂੰ ਕਤਲ ਕਰਨਾ ਨਹੀਂ ਸੀ ਚਾਹੁੰਦਾ ਵਰਨਾ ਇਕ ਵਾਰ ਨਾਲ ਧੌਣ ਉੜਾ ਦੇਂਦਾ। ਹੱਸੂ ਨੂੰ ਏਸ ਮੁਕਾਬਲੇ ਦੇ ਇਨਾਮ ਵਿਚ ਤਿੰਨ ਮੁਰੱਬੇ ਜ਼ਮੀਨ ਮੌਜ਼ਿਆ ਹੰਜਰਵਾਲ ਵਿਚ ਮਿਲੀ ਸੀ। ਅੰਗ੍ਰੇਜ਼ ਰਾਜ ਇਸ ਤਰ੍ਹਾਂ ਇਨਕਲਾਬੀਆਂ ਦੇ ਮੁਖ਼ਾਲਫ਼ਾਂ ਤੇ ਹਕੂਮਤ ਦੇ ਪਿੱਠੂਆਂ ਨੂੰ ਨਵਾਜ਼ਦਾ ਰਿਹਾ। ਲਾਲਚ ਦੇ ਕੇ ਅੰਗ੍ਰੇਜ਼ ਨੇ ਇਨਕਲਾਬ ਦੁਸ਼ਮਣ ਆਪਣੇ ਨਾਲ ਮਿਲਾਏ ਤੇ ਪਚਾਸੀ ਸਾਲ ਪੰਜਾਬ ਤੇ ਹਕੂਮਤ ਕੀਤੀ। ਅਫ਼ਸਰਸ਼ਾਹੀ ਅਜ ਵੀ ਇਹਨਾਂ ਲੋਕਾਂ ਨੂੰ ਬਾ-ਵਕਾਰ ਸਮਝਦੀ ਏ, ਜਿਨ੍ਹਾਂ ਅੰਗ੍ਰੇਜ਼ ਰਾਜ ਦੀਆਂ ਜੜ੍ਹਾਂ ਮਜ਼ਬੂਤ ਕੀਤੀਆਂ ਸਨ। ਜਿਹੜੇ ਆਜ਼ਾਦੀ ਦੀ ਸਵੇਰ ਨੂੰ ਨੇੜੇ ਲਿਆਣ ਲਈ ਕੋਸ਼ਿਸ਼ਾਂ ਕਰਦੇ ਰਹੇ, ਪੁਲੀਸ ਰਿਕਾਰਡ ਵਿਚ ਉਹ ਅੱਜ ਵੀ ਬਦਮਾਸ਼ ਨੇ। ਘੋੜੀ ਭਜਾਈ ਜਾਂਦੇ ਥਾਣੇਦਾਰ ਨੇ ਗਾਡੀ ਨੂੰ ਕਿਵੇਂ ਇਨਕਲਾਬੀ ਨਾਲ ਟਕਰਾਇਆ ਤੇ ਗ਼ਰੀਬ ਦੀ ਬਾਂਹ ਵਢਾਈ।

ਕਲ ਪਈ ਬੋਲਦੀ ਨਾਰਦ ਕੀਤੀ ਏ ਧਾਈ
ਹੱਸੂ ਤੇ ਨਵਾਬ ਜੱਟੂ
ਦੋਵੇਂ ਭਰਾ ਲਈ ਆਂਦੇ ਗੱਡੀਂ
ਥਾਣੇਦਾਰ ਅੱਗੋਂ ਲਲਕਰ ਉਹਨਾਂ ਨੂੰ ਵਾਹੀ
ਹੱਸੂ ਨਵਾਬ ਨੂੰ ਆਂਹਦਾ
ਡਾਕੂਆਂ ਤੋਂ ਟਕੱਰਦੇ ਮੁਰੱਬੇ
ਚਲ ਕੇ ਲੈ ਲਈਏ
ਕੋਈ ਬੜੀ ਗਲ ਵੀ ਨਹੀਂ
ਨਵਾਬ ਅਗੋਂ ਆਂਹਦਾ
ਤੈਨੂੰ ਟੱਕਰਦੇ ਨੇ
ਤੂੰ ਲੈ ਲੈ
ਮੈਂ ਘਣਿਆਂ ਦਿਨਾਂ ਦੀ
ਨਜ਼ਾਮੇ ਨਾਲ ਪਗ ਵਟਾਈ
ਫੜੀ ਡੰਗੋਰੀ ਹੱਸੂ ਨੇ

ਜਾ ਚਿਰਾਗ਼ ਮਾਛੀ ਨੂੰ ਵਾਹੀ
ਓਸ ਤੇ ਵਾਹ ਵਾਹ ਅਪੜਿਆ ਹੋ ਕੇ
ਜਬਰੂ ਜਾਹਮਣ ਦਾ ਨਾਈ
ਮਾਰਿਆ ਗੰਡਾਸਾ
ਬਾਂਹ ਜੱਟੂ ਦੀ ਵੱਢ ਗਵਾਈ
ਪੈਰਾਂ ਤੋਂ ਪਟੀਆਂ
ਰਾਠਾਂ ਜੋਤੀਆਂ
ਉਹ ਜਾਂਦੇ ਕੰਡ ਵਿਖਾਈ

000

ਜਬਰੂ ਆਂਹਦਾ ਘੁਮਿਆ
ਆਪਾਂ ਖੇਡਣਾ ਵਾਂਗ ਮਦਾਰੀਆਂ
ਦੇਈਏ ਦਲਾਂ ਦੇ ਮੂੰਹ ਭੰਵਾ ਕੇ
ਆਪਾਂ ਕੰਡੂੰ ਵੀ ਨਹੀਂ ਭਜਣਾ
ਭਾਵੇਂ ਬਹੀਏ ਸਾਥ ਲੁਟਾ ਕੇ
ਨਜ਼ਾਮ ਮੈਨੂੰ ਪਕੀਆਂ ਕੀਤੀਆਂ
ਇਹਨਾਂ ਸਜਣਾ ਦੀਆਂ
ਵਹਿੜਵਾਲ ਵਾਲੇ ਉੱਤੇ ਰਾਹ ਦੇ
ਖੇਡਣਾ ਵਸ ਖਿਡਕਾਰੀ ਦੇ ਹੁੰਦਾ ਏ
ਗੋਟੀ ਮਰ ਜਾਂਦੀ ਉੱਤੇ ਸੰਗੇ ਦੇ ਆ ਕੇ।

ਲੋਕ ਸ਼ਾਇਰ ਕਹਿੰਦਾ ਏ ਤਕਦੀਰ ਨੂੰ ਤਦਬੀਰ ਨਾਲ ਟਾਲਿਆ ਨਹੀਂ ਜਾ ਸਕਦਾ। ਹਲਾਕਾ ਸਿੰਘ ਮਜਿਸਟ੍ਰੇਟ ਤੇ ਫੂਲਾ ਸਿੰਘ ਕਾਂਸਟੇਬਲ ਦੇ ਕਤਲ ਹੋਣ ਤੋਂ ਬਾਅਦ ਪੁਲੀਸ ਕਪਤਾਨ ਭੰਬਨੇ (ਤਹਿਸੀਲ ਚੂਨੀਆ) ਆਇਆ। ਜ਼ੈਲਦਾਰ, ਸਫ਼ੈਦਪੋਸ਼, ਨੰਬਰਦਾਰ, ਲਾਈਸੈਂਸਦਾਰ, ਜਗੀਰਦਾਰ ਤੇ ਪੁਲੀਸ ਦੇ ਮੁਖ਼ਬਰ ਬੁਲਾਏ। ਤਿੰਨ ਸੌ ਦੇ ਕਰੀਬ ਪਿੱਠੂ ਜਮ੍ਹਾਂ ਕੀਤੇ ਤੇ ਪੁਲੀਸ ਦੀਆਂ ਗਾਰਦਾਂ ਜ਼ਖ਼ੀਰੇ ਵਲ ਨੂੰ ਲੈ ਚੜ੍ਹਿਆ। ਜਬਰੂ ਦੇ ਨਾਲ ਉਹਦੇ ਸਣੇ ਦਰਜਨ ਸੂਰਮੇ ਜਵਾਨ ਸਨ। ਨਜ਼ਾਮ ਲੁਹਾਰ ਨੂੰ ਗਿਆਂ ਹਫ਼ਤਾ ਹੋ ਗਿਆ ਸੀ। ਮੌਤ ਦੀ ਦੇਵੀ ਕਹਿਕਹੇ ਲਾ ਰਹੀ ਸੀ ਤੇ ਗੀਤ ਗਾਉਣ ਵਾਲਿਆਂ ਦਾ ਗੁਰੂ ਨਾਰਦ ਦਮਾਮਾ ਵਜਾ ਰਿਹਾ ਸੀ। ਜਦੋਂ ਗੋਲੀਆਂ ਗੜੇ ਵਾਂਗੂੰ ਵਰ੍ਹੀਆਂ, ਪਹਿਲੀ ਗੋਲੀ ਭੋਲੇ ਘੁਮਿਆਰ ਨੂੰ ਲੱਗੀ। ਜਬਰੂ ਨੂੰ ਨਜ਼ਾਮ ਲੁਹਾਰ ਯਾਦ ਆ ਗਿਆ। ਜੇ ਅੱਜ ਹੋਂਦਾ ਤਾਂ

ਗੋਲੀ ਦਾ ਜਵਾਬ ਗੋਲੀ ਨਾਲ ਦਿੰਦਾ। ਛਵ੍ਹੀ ਤੇ ਬੰਦੂਕ ਦਾ ਕੋਈ ਮੁਕਾਬਲਾ ਨਹੀਂ ਸੀ। ਉਹ ਸੂਰਮੇ ਇਸਤਹਿਸਾਲੀ ਨਜ਼ਾਮ ਦੇ ਸਤਾਏ ਹੋਏ ਸਨ। ਮਾਛੀ, ਘੁਮਿਆਰ ਤੇ ਨਾਈ ਹਾਲਾਤ ਨੇ ਇਕੱਠੇ ਕਰ ਛੱਡੇ ਸਨ। ਉਹ ਅੱਜ ਦੀ ਗੁਰੀਲਾ ਜੰਗ ਤੋਂ ਨਾਵਾਕਫ਼ ਸਨ। ਅਗਰ ਉਹ ਚਾਹੁੰਦੇ ਤਾਂ ਭੋਲੇ ਘੁਮਿਆਰ ਨੂੰ ਗੋਲੀ ਲੱਗਣ ਤੋਂ ਬਾਅਦ ਨੱਸ ਜਾਂਦੇ। ਪਰ ਇਹਨਾਂ ਟਕਰਾਣ ਦਾ ਫ਼ੈਸਲਾ ਕਰ ਲਿਆ। ਖ਼ੂਨੀ ਸ਼ੇਰਾਂ ਵਾਂਗੂੰ ਝਪਟੇ ; ਕਈ ਦਰਜਨ ਜ਼ਾਲਮਾਂ ਨੂੰ ਵਢਿਆ, ਟੁਕਿਆ। ਉਹਨਾਂ ਨੇ ਗੋਲੀਆਂ ਦਾ ਮੀਂਹ ਵਰ੍ਹਾਇਆ। ਇਹਨਾਂ ਦੇ ਜਿਸਮ ਛਾਣਨੀ ਹੋ ਗਏ। ਪੰਜਾਬ ਦੀ ਧਰਤੀ ਆਪਣੇ ਪੁੱਤਰਾਂ ਦੇ ਖ਼ੂਨ ਨਾਲ ਸੁਰਖ਼ ਹੋ ਗਈ। ਇਹਨਾਂ ਜ਼ਖ਼ਮੀਆਂ ਨੂੰ ਕਸੂਰ ਜੇਲ੍ਹ ਲਿਜਾਇਆ ਗਿਆ। ਇਹਨਾਂ ਨਾਲ ਡਾਕਟਰ ਨੂੰ ਵੀ ਕੋਈ ਹਮਦਰਦੀ ਨਹੀਂ ਸੀ। ਗੀਤ-ਨਿਗਾਰ ਲਿਖਦਾ ਏ ਜਦੋਂ ਅਠਵੇਂ ਦਿਨ ਨਜ਼ਾਮ ਲੁਹਾਰ ਆਇਆ ਤੇ ਸਾਥੀਆਂ ਦਾ ਹਾਲ ਮਲੂਮ ਹੋਇਆ ਤਾਂ ਜੇਲ੍ਹ ਵਿਚ ਅੰਗ੍ਰੇਜ਼ ਅਫ਼ਸਰ ਦੀ ਵਰਦੀ ਪਾ ਕੇ ਗਿਆ। ਆਪਣੇ ਸਾਥੀਆਂ ਨੂੰ ਮਿਲਿਆ। ਕਿਸੇ ਨੇ ਉਹਨੂੰ ਨਹੀਂ ਪਛਾਣਿਆ। ਗੀਤ ਬਹੁਤ ਦਰਦ ਭਰਿਆ ਏ। ਲਿਖਦਿਆਂ ਹੋਇਆ ਕਲਮ ਚੀਕਦਾ ਏ। ਅੱਖਾਂ ਵਿਚ ਅੱਥਰੂ ਆ ਜਾਂਦੇ ਨੇ ਜ਼ੁਲਮ ਦੇ ਖ਼ਿਲਾਫ਼ ਮੁਸੱਲਹ (ਹਥਿਆਰਬੰਦ) ਜਦੋਜਹਿਦ ਕਰਨ ਵਾਲੇ ਹਿਰਨੀ ਦੇ ਬੱਚੇ ਵਾਂਗੂੰ ਫ਼ਰਸ਼ ਤੇ ਤੜਪ ਰਹੇ ਸਨ। ਇਹਨਾਂ ਦੇ ਜਿਸਮ ਇਸ ਤਰ੍ਹਾਂ ਜ਼ਖ਼ਮੀ ਸਨ ਜਿਵੇਂ ਦਰਖ਼ਤ ਦੇ ਸੱਕ ਕੁਹਾੜੇ ਨਾਲ ਲਾਹ ਛੱਡੇ ਹੋਣ। ਨਜ਼ਾਮ ਲੁਹਾਰ ਇਹਨਾਂ ਜ਼ਖ਼ਮੀਆਂ ਨੂੰ ਨਾਲ ਨਹੀਂ ਸੀ ਲੈ ਜਾ ਸਕਦਾ। ਦਿਲ 'ਤੇ ਪੱਥਰ ਰੱਖ ਕੇ ਮੁੜ ਆਇਆ। ਕਸੂਰ ਦੇ ਨੇੜੇ ਇਕ ਪਿੰਡ ਏ 'ਆਸਲ'। ਓਥੋਂ ਦੀ ਇਕ ਸਿੱਖ ਬੇਵਾ ਔਰਤ ਨੂੰ ਨਜ਼ਾਮ ਲੁਹਾਰ ਧਰਮ ਦੀ ਮਾਂ ਆਖਦਾ ਹੁੰਦਾ ਸੀ। ਉਹਨੂੰ ਮਿਲਣ ਚਲਾ ਗਿਆ। ਨਜ਼ਾਮ ਲੁਹਾਰ ਨੂੰ ਗ੍ਰਿਫ਼ਤਾਰ ਕਰਾਣ ਵਾਲੇ ਨੂੰ ਇਕ ਲੱਖ ਚੱਵੀ ਹਜ਼ਾਰ ਰੁਪਏ ਇਨਾਮ ਮਿਲਣਾ ਸੀ। ਉਸ ਸਿੱਖ ਬੇਵਾ ਔਰਤ ਦੇ ਦੇਵਰ ਸੁਜਾ ਸਿੰਘ ਨੇ ਮੁਖ਼ਬਰੀ ਕੀਤੀ। ਪੁਲੀਸ ਆਈ ਤੇ ਮਕਾਨ ਦਾ ਘੇਰਾ ਘਤ ਲਿਆ। ਨਜ਼ਾਮ ਸਿਰ ਤੇ ਕੁੜਾਹੀ ਰੱਖ ਕੇ ਘੋੜੇ ਤੇ ਸਵਾਰ ਹੋ ਕੇ ਨਿਕਲਿਆ। ਦਰਵਾਜ਼ੇ ਨਾਲ ਮਥਾ ਵਜਿਆ ਤੇ ਖੋਪੜੀ ਖਖੜੀ ਵਾਂਗ ਖਿੜ ਗਈ। ਲਹੂ ਲੁਹਾਨ ਹੋ ਕੇ ਗਿਰਿਆ। ਨੱਥਾ ਸਿੰਘ ਨੇ ਉਹਨੂੰ ਪਾਣੀ ਪਿਲਾਇਆ ਤੇ ਮਾਝੇ ਦਾ ਇਹ ਸ਼ੇਰ ਪੁੱਤਰ, ਜਿਹੜਾ ਜ਼ਾਲਮਾਂ ਲਈ ਮੌਤ ਦਾ ਫ਼ਰਿਸ਼ਤਾ ਸੀ, ਜੀਹਨੇ ਸੂਦਖ਼ੋਰਾਂ ਨੂੰ ਲੁੱਟਿਆ ਤੇ ਦੌਲਤਾਂ ਗ਼ਰੀਬਾਂ ਵਿਚ ਵੰਡੀਆਂ ਸਨ, ਜੀਹਦੇ ਕੋਲੋਂ ਅੰਗ੍ਰੇਜ਼ ਦੀ ਪੁਲੀਸ ਏਵੇਂ ਡਰਦੀ ਸੀ ਜਿਵੇਂ ਕਾਂ ਗੁਲੇਲੇ ਕੋਲੋਂ ਭਜਦਾ ਏ, ਜੀਹਨੇ ਅੰਗ੍ਰੇਜ਼ ਸਾਮਰਾਜ ਦੇ ਪਿੱਠੂ ਜ਼ੈਲਦਾਰ, ਸਫ਼ੈਦਪੋਸ਼ ਤੇ ਨੰਬਰਦਾਰਾਂ ਨੂੰ ਕਦੀ ਨਹੀਂ ਬਖ਼ਸ਼ਿਆ, ਜੀਹਨੇ ਮਹਾਰਾਜਾ ਬੀਕਾਨੇਰ ਦਾ ਖ਼ਜ਼ਾਨਾ ਲੁਟ ਕੇ ਜ਼ਰੂਰਤਮੰਦਾਂ ਦੇ ਘਰ ਭਰ ਛੱਡੇ, ਜੀਹਦੇ ਘੋੜੇ ਦੀ ਟਾਪ ਤੋਂ ਧਰਤੀ ਕੰਬਦੀ ਸੀ, ਕਲ ਨੇ ਮਰਵਾ ਛਡਿਆ। ਅਗਲੇ ਦਿਨ

ਸੂਜਾ ਸਿੰਘ ਕਤਲ ਹੋ ਗਿਆ। ਬੂਟਾ ਸਿੰਘ ਨੂੰ ਉਹਦੀ ਬੇਵਾ ਮਾਂ ਨੇ ਹੁਕਮ ਦਿੱਤਾ ਸੀ-ਨਜ਼ਾਮ ਲੁਹਾਰ ਤੇ ਮੁਖ਼ਬਰੀ ਕਰਣ ਵਾਲੇ ਦਾ ਸਿਰ ਨਾ ਛੱਡੀਂ। ਲੋਕ ਸ਼ਾਇਰ ਕਹਿੰਦਾ ਏ ਬੂਟਾ ਸਿੰਘ ਮੁਸਲਮਾਣ ਹੋ ਗਿਆ ਸੀ ਤੇ ਉਹਦੀ ਔਲਾਦ "ਆਸਲ" ਵਿਚ ਆਬਾਦ ਏ। ਜ਼ੁਲਮ ਦੇ ਖ਼ਿਲਾਫ਼ ਜੰਗ ਦਾ ਇਹ ਬਾਬ ਬੰਦ ਨਹੀਂ ਹੋਇਆ। ਪਰ ਨਜ਼ਾਮ ਲੁਹਾਰ, ਤੇ ਜਬਰੂ ਨਾਈ ਬਹਾਦਰੀ, ਸ਼ੁਜਾਅਤ, ਸਖ਼ਾਵਤ ਤੇ ਦਲੇਰੀ ਅੰਦਰ ਆਪਣੀ ਮਿਸਾਲ ਆਪ ਸਨ। ਉਹਨਾਂ ਦੀ ਜਗਾਈ ਹੋਈ ਜੋਤ ਜਗਦੀ ਰਹੀ। ਪੰਜਾਬ ਦੀ ਧਰਤੀ ਪੁੱਤਰ ਜੰਮਦੀ ਰਹੀ। ਜ਼ੁਲਮ ਦੇ ਖ਼ਿਲਾਫ਼ ਪੰਜਾਬ ਦੇ ਪੁੱਤਰ ਛਵ੍ਹੀਆਂ ਤੇ ਸੋਟੇ ਚਲਾਂਦੇ ਰਹੇ। ਬੰਬ ਬਣਾਂਦੇ ਤੇ ਮਾਰਦੇ ਰਹੇ। ਧਮਾਕੇ ਹੁੰਦੇ ਰਹੇ। ਜੇਲ੍ਹਾਂ ਆਬਾਦਾ ਕੀਤੀਆਂ। ਫਾਂਸੀਆਂ ਦੇ ਫੰਦੇ ਹਸ ਕੇ ਤੇ ਚੁੰਮ ਕੇ ਗਲਾਂ ਵਿਚ ਪਾਏ।

# ਰਾਤੀਂ ਰਾਜ ਮਲੰਗੀ ਦਾ

ਮਲੰਗੀ ਪੰਜਾਬ ਦੇ ਧੜਕਦੇ ਦਿਲ ਮਾਝੇ ਦਾ ਪੁੱਤਰ ਸੀ। ਮਲੰਗੀ ਮੌਜ਼ਿਆ ਲਾਖੋ ਤਹਿਸੀਲ ਕਸੂਰ ਵਿਚ ਜੰਮਿਆ। ਛੇ ਮਹੀਨੇ ਦਾ ਸੀ ਤੇ ਪਿਉ ਮਰ ਗਿਆ। ਬਾਪ ਦੀ ਅੱਧਾ ਮੁਰੱਬਾ ਜ਼ਮੀਨ ਸੀ। ਉਹਦੇ ਉਤੇ ਇਕ ਚੌਧਰੀ ਨੇ ਕਬਜ਼ਾ ਕਰ ਲਿਆ। ਬੇਵਾ ਔਰਤ ਭੁੱਖਾਂ ਨਾਲ ਮਰਣ ਤੇ ਮਜਬੂਰ ਹੋ ਗਈ ਤੇ ਇਕ ਸਿਖ ਨਾਲ ਫੇਰੇ ਲੈ ਲਏ। ਉਹਦਾ ਮਾਂ-ਜਾਇਆ ਭਰਾ ਸੌਦਾਗਰ ਸਿੰਘ ਸੀ, ਜਿਹੜਾ ਬੜਾ ਗਭਰੂ ਸੀ। ਮਲੰਗੀ ਖ਼ੁਦ ਵੀ ਹੱਡਾਂ ਪੈਰਾਂ ਵਾਲਾ ਜਵਾਨ ਸੀ। ਕੌਡੀ ਖੇਡਦਾ ਤਾਂ ਵੱਡੇ ਵੱਡੇ ਜਵਾਨਾਂ ਦੇ ਕਾਬੂ ਨਾ ਆਂਦਾ। ਆਪ ਹੱਥ ਮਾਰਦਾ ਤਾਂ ਸਾਹਮਣੇ ਜਵਾਨ ਦੀ ਛਾਤੀ ਦਾ ਇੰਜਰ ਪਿੰਜਰ ਹਿਲ ਜਾਂਦਾ। ਬੱਬਰ ਅਕਾਲੀ ਤਹਿਰੀਕ ਨੇ ਜਦੋਂ ਗੁਰਦੁਆਰਾ ਐਜੀਟੇਸ਼ਨ ਸ਼ੁਰੂ ਕੀਤੀ ਤਾਂ ਮਹੰਤ ਨਰਾਇਣ ਦਾਸ ਨੇ ਉਹਨੂੰ ਹਥ ਵਿਚ ਕਰ ਲਿਆ। ਬੰਦੂਕ ਹਥ ਫੜਾ ਦਿੱਤੀ। ਉਹਦੇ ਹਥੋਂ ਕਈ ਅਕਾਲੀ ਕਤਲ ਕਰਾਏ। ਉਹ ਘੋੜੇ ਤੇ ਚੜ੍ਹ ਕੇ ਬੰਦੂਕ ਮੋਢੇ ਨਾਲ ਲਟਕਾਈ ਫਿਰਦਾ ਰਹਿੰਦਾ। "ਕਲਾਲੀ" ਖ਼ਾਨਦਾਨ ਦੀ ਇਕ ਮੁਟਿਆਰ ਉਹਨੂੰ ਦਿਲ ਦੇ ਬੈਠੀ। ਉਹ ਵੀ ਬਾਂਕੀ ਨਾਰ ਦੀ ਜ਼ੁਲਫ਼ ਦਾ ਕੈਦੀ ਹੋ ਗਿਆ। ਇਕ ਦਿਨ ਸ਼ਾਮ ਵੇਲੇ ਉਹਦੀ ਮਹਿਬੂਬਾ ਉਹਦੇ ਘਰ ਆ ਵੜੀ। ਘਰ ਗ੍ਰਹਿਸਤੀ ਹੋ ਕੇ ਉਹਨੂੰ ਆਪਣੀ ਜ਼ਮੀਨ ਦਾ ਖ਼ਿਆਲ ਆਇਆ। ਵੈਸੇ ਵੀ ਜਦੋਂ ਜ਼ੋਰ ਹੋਵੇ ਤਾਂ ਕੌਣ ਨਿਤਾਣਾ ਬਣਦਾ ਏ। ਉਹਦੇ ਭਰਾ ਸੌਦਾਗਰ ਹਲ ਚਲਾਇਆ ਤੇ ਮਲੰਗੀ ਨੇ ਫੋਕੇ ਫ਼ਾਇਰ ਕੀਤੇ। ਚੌਧਰੀਆਂ ਦੀ ਢੁਕੀ ਨਾਂਹ ਕਿ ਉਹ ਹਲ ਡਕਦੇ। ਜ਼ਮੀਨ ਤੇ ਕਬਜ਼ਾ ਕਰਕੇ ਉਹਦਾ ਟੌਹਰ ਸਵਾਇਆ ਹੋ ਗਿਆ। ਚੌਧਰੀ ਹੋਰ ਤਾਂ ਕੁਝ ਨਾ ਕਰ ਸਕੇ ਮਾਛਣ ਨੂੰ ਆਖਿਆ ਮਲੰਗੀ ਦੇ ਘਰ ਬੇਨਿਕਾਹੀ ਔਰਤ ਏ। ਉਹਨੂੰ ਆਪਣੇ ਤੰਦੂਰ ਤੇ ਰੋਟੀਆਂ ਨਾ ਲਾਣ ਦੇਵੀਂ। ਉਹਦੀ ਸਵਾਣੀ ਤੰਦੂਰ ਤੇ ਰੋਟੀਆਂ ਲਾਣ ਗਈ ਤਾਂ ਮਾਛਣ ਨੇ ਉਹਨੂੰ ਇਹ ਕਹਿ ਕੇ ਝਿੜਕ ਦਿੱਤਾ-

"ਜ਼ਿਮੀਂਦਾਰਾਂ ਦੀਆਂ ਬੁੜ੍ਹੀਆਂ ਇਹ ਗਲ ਕਹਿੰਦੀਆਂ ਨੇ ਤੂੰ ਬੇਨਿਕਾਹੀ ਏਂ। ਜੇ ਏਸ ਤੰਦੂਰ ਵਿਚ ਤੇਰੀਆਂ ਰੋਟੀਆਂ ਲਾਈਆਂ ਤਾਂ ਉਹ ਏਥੇ ਆਟਾ ਲੈ ਕੇ ਨਹੀਂ ਆਣਗੀਆਂ।"

ਮਲੰਗੀ ਦੀ ਵਹੁਟੀ ਆਟੇ ਦੀ ਪਰਾਤ ਲੈ ਕੇ ਘਰ ਆ ਗਈ। ਉਹਦੀ ਸੱਸ ਨੇ ਪੁਛਿਆ ਤੇ ਉਸ ਨੇ ਮਾਛਣ ਦੀ ਗਲ ਨੂੰ ਦੁਹਰਾ ਦਿੱਤਾ। ਮਲੰਗੀ ਘਰ ਆਇਆ ਤਾਂ ਉਹਦੀ ਮਾਂ ਨੇ ਉਹਨੂੰ ਭੜਕਾਇਆ। ਉਹ ਕਹੀ ਲੈ ਕੇ ਗਿਆ ਤੇ ਮਾਛਣ ਦਾ ਤੰਦੂਰ ਢਾਹ ਆਇਆ। ਉਸ ਨੇ ਗੁੱਸੇ ਵਿਚ ਚੌਧਰਾਣੀਆਂ ਦੀ ਲਾਹਪਾਹ ਵੀ ਕੀਤੀ। ਚੌਧਰੀ ਤਾਂ ਅੱਗੇ ਈ ਉਹਦੇ ਤੋਂ ਤਾਅ ਖਾਈ ਬੈਠੇ ਸਨ। ਕੁਝ ਜਵਾਨ ਜੁੜ ਗਏ ਤੇ ਡਾਂਗ ਚੱਲੀ। ਮਲੰਗੀ ਨੇ ਡੱਟ ਕੇ ਮੁਕਾਬਲਾ ਕੀਤਾ। ਕਈਆਂ ਦੇ ਖ਼ੁੰਨੇ ਖੋਲ੍ਹ ਦਿੱਤੇ, ਲੱਤਾਂ, ਬਾਹਵਾਂ ਤੋੜ ਛਡੀਆਂ। ਉਹ ਜਿਧਰ ਨੂੰ ਮੂੰਹ ਕਰਦਾ ਚੌਧਰੀਆਂ ਦੇ ਛੋਕਰੇ ਭੇਡਾਂ ਬਣ ਜਾਂਦੇ। ਬੜੀ ਡਾਂਗ ਚਲੀ। ਉਹ ਕੱਲਾ ਲੜਦਾ ਰਿਹਾ। ਚੌਧਰੀ ਛੋਹਰਾਂ ਨੂੰ ਸ਼ਹਿ ਦੇਂਦੇ ਰਹੇ- ਮਲੰਗੀ ਨੂੰ ਕੁਟ ਕੁਟ ਕੇ ਦੁੰਬਾ ਬਣਾ ਦਿਉ। ਏਸ ਫ਼ਕੀਰ ਨੂੰ ਅਜਿਹੀ ਮਾਰ ਦਿਉ ਕਿ ਜਿਊਂਦਾ ਨਾ ਬਚੇ। ਚੌਧਰੀਆਂ ਦੇ ਛੋਹਰ ਵਧ ਵਧਕੇ ਡਾਂਗਾਂ ਮਾਰਦੇ ਰਹੇ। ਆਖ਼ਰ ਉਹਦੀ ਕੰਡ ਵਲੋਂ ਇਕ ਜਵਾਨ ਨੇ ਛਵ੍ਹੀ ਮਾਰੀ। ਮਲੰਗੀ ਢਹਿ ਗਿਆ। ਫੇਰ ਤੇ ਅੱਲਾ ਦੇਵੇ ਤੇ ਬੰਦਾ ਲਵੇ। ਛੋਹਰਾਂ ਨੇ ਉਹਨੂੰ ਭੋਂਹ ਕਰ ਛਡਿਆ। ਛਿਆਸੀ ਡਾਂਗਾਂ ਦੇ ਨਿਸ਼ਾਣ ਉਹਦੇ ਜਿਸਮ ਤੇ ਨੁਮਾਇਆਂ ਸਨ। ਉਹਦੀ ਮਾਂ ਤੇ ਸੌਤੇਲਾ ਭਰਾ ਸੌਦਾਗਰ ਉਹਨੂੰ ਹਸਪਤਾਲ ਲੈ ਗਏ। ਉਧਰ ਚੌਧਰੀਆਂ ਦੀ ਰਖਵਾਲੀ ਪੁਲੀਸ ਨੇ ਉਹਦੇ ਖ਼ਿਲਾਫ਼ ਮੁਕਦਮਾ ਦਰਜ ਕਰ ਲਿਆ। ਕਾਂਸਟੇਬਲ ਉਹਦੀ ਮੰਜੀ ਦੇ ਦਵਾਲੇ ਆ ਬੈਠੇ। ਮਲੰਗੀ ਦੇ ਜ਼ਖ਼ਮ ਦਰੁਸਤ ਹੋਏ ਤਾਂ ਉਹ ਹਸਪਤਾਲ ਤੋਂ ਮਫ਼ਰੂਰ ਹੋ ਗਿਆ। ਉਹ ਇੰਤਕਾਮ (ਬਦਲੇ) ਦੀ ਅੱਗ ਵਿਚ ਬਲ ਰਿਹਾ ਸੀ। ਉਹਦਾ ਭਰਾ ਸੌਦਾਗਰ ਵੀ ਉਹਦੇ ਨਾਲ ਆ ਮਿਲਿਆ। ਉਹਦੀ ਮਾਂ ਦੀ ਜ਼ਬਾਨੀ ਸ਼ਾਇਰ ਨੇ ਜਿਹੜੇ ਬੋਲ ਕਹਿਲਵਾਏ ਨੇ ਉਹ ਸੁਣ ਲਵੋ-

ਸੁਣ ਕੇ ਕਲੇਜਾ ਮੇਰਾ ਫਟ ਗਿਆ ਵੇ
ਜਗ ਵਿਚ ਬੱਚਿਆ ਮਚਾ ਦੇ ਲੁੱਟ ਵੇ
"ਲਾਖੋ" ਵਾਲੇ ਚੌਧਰੀ ਨੂੰ ਵਢ ਸੁਟ ਵੇ
ਜਗ ਵਿਚ ਬੱਚਿਆ ਮਚਾ ਦੇ ਲੁੱਟ ਵੇ
ਡਾਕੂ ਆਂਹਦੇ ਹੋਰ ਤੂੰ ਬਣਾ ਲਈਂ ਜੁੱਟ ਵੇ
ਜਗ ਵਿਚ ਬੱਚਿਆ ਮਚਾ ਦੇ ਲੁਟ ਵੇ।

000

ਮਲੰਗੀ ਨੇ ਆਪਣੀ ਮਾਂ ਦੀ ਗੱਲ ਪਾਲ ਛਡੀ। ਉਹਦੇ ਸਾਥੀਆਂ ਵਿਚ ਉਹਦਾ ਭਰਾ ਸੌਦਾਗਰ ਸਿੰਘ ਤੇ ਤੇਲੀ ਜ਼ਾਤ ਦਾ ਰਾਜਾ, ਝੰਗ ਦਾ ਰਹਿਣ ਵਾਲਾ ਜੁੰਮਾ ਤੇ ਜਮਸ਼ੇਰ ਦਾ ਰਹਿਣ ਵਾਲਾ ਊਧੋ ਬਾਹਮਣ ਸੀ। ਸਿਆਣੇ ਕਹਿ ਗਏ ਨੇ-

ਜੇ ਸਾਵਣ ਚੱਲੇ ਪੁਰਾ
ਉਹ ਵੀ ਬੁਰਾ
ਜੇ ਬਾਹਮਣ ਫੜੇ ਛੁਰਾ
ਉਹ ਵੀ ਬੁਰਾ

ਇਹ ਮਾਝੇ ਦੇ ਮਰਦਮ-ਖ਼ੇਜ਼ (ਮਰਦ-ਉਪਜਾਊ) ਖ਼ਿੱਤੇ ਦਾ ਅਸਰ ਸੀ ਕਿ ਅਹਿੰਸਾ ਦਾ ਕਾਇਲ ਬ੍ਰਾਹਮਣ ਡਕੈਤ ਹੋ ਗਿਆ, ਵਰਨਾ ਬ੍ਰਾਹਮਣ ਤਾਂ ਇਲਮ ਦੀ ਗੱਦੀ ਉੱਤੇ ਬਹਿ ਕੇ ਕਸ਼ਤਰੀਆਂ ਨੂੰ ਲੜਾਂਦਾ ਹੋਇਆ ਨਜ਼ਰ ਆਂਦਾ ਏ। ਮਲੰਗੀ ਦੇ ਵੇਖਣ ਵਾਲੇ ਲੋਕੀਂ ਹੁਣ ਵੀ ਜ਼ਿੰਦਾ ਨੇ। ਮੱਖਣ ਕੋਚਵਾਨ ਨੇ ਮੈਨੂੰ ਦਸਿਆ ਸੀ ਮਲੰਗੀ ਬੜਾ ਸਖ਼ੀ ਜਵਾਨ ਸੀ। ਉਹਨੇ ਜਦੋਂ ਤੋਂ ਡਾਕੇ ਮਾਰਨੇ ਸ਼ੁਰੂ ਕੀਤੇ ਯਾਂ ਤੇ ਵੱਡੇ ਵੱਡੇ ਜ਼ਿਮੀਂਦਾਰਾਂ ਨੂੰ ਲੁਟਿਆ ਯਾਂ ਸੂਦਖ਼ੋਰਾਂ ਦੀਆਂ ਤਜੌਰੀਆਂ ਖ਼ਾਲੀ ਕੀਤੀਆਂ। ਉਹ ਗ਼ਰੀਬ ਅਤੇ ਕੰਮੀ ਉਤੇ ਬਹੁਤ ਮਿਹਰਬਾਨ ਰਿਹਾ। ਉਹ ਆਨਰੇਰੀ ਮੈਜਿਸਟ੍ਰੇਟਾਂ ਤੇ ਜ਼ੈਲਦਾਰਾਂ ਦਾ ਬੜਾ ਦੁਸ਼ਮਣ ਸੀ। ਥਾਣੇਦਾਰ ਜਿਹੜਾ ਵੀ ਉਹਨੂੰ ਨਜ਼ਰ ਆਇਆ ਜਿਊਂਦਾ ਨਹੀਂ ਬਚ ਸਕਿਆ। ਮਲੰਗੀ ਨੇ ਬੜੇ ਬੜੇ ਆਕੜਖ਼ਾਨ ਤੇ ਫੰਨੇਖ਼ਾਨ ਕਤਲ ਕੀਤੇ। ਤਹਿਸੀਲ ਚੂਨੀਆ ਦੇ ਪਿੰਡ "ਗੋਹੜਾਂ" ਵਿਚ ਇਕ ਸੂਦਖ਼ੋਰ ਖਤਰੀ ਦੇ ਘਰ ਦੀ ਸਫ਼ਾਈ ਕੀਤੀ ਤੇ ਉਹਦੇ ਵਹੀ ਖਾਤੇ ਸਾੜੇ ਤੇ ਖਤਰੀ ਨੂੰ ਇਕੋ ਡਾਂਗ ਮਾਰ ਕੇ ਢੇਰ ਕਰ ਦਿੱਤਾ ਸੀ। ਪਿੰਡ "ਸ਼ੇਰੂ ਕਾਣੇ" ਇਕ ਬਾਵਾ ਸੀ ਜਿਹੜਾ ਗ਼ਰੀਬ ਲੋਕਾਂ ਕੋਲੋਂ ਮਾਲ ਮਵੇਸ਼ੀ ਉਧਾਰ ਲੈ ਕੇ ਕਦੀ ਰਕਮ ਨਹੀਂ ਦਿਆ ਕਰਦਾ ਸੀ। ਉਸ ਜੁੰਮੇ ਤੇਲੀ ਦਾ ਸੱਤ-ਵੀਹਾਂ ਰੁਪਿਆ ਦੇਣਾ ਸੀ। ਉਹਦੇ ਕੋਲੋਂ ਰੁਪਏ ਵੀ ਵਸੂਲੇ ਤੇ ਉਹਨੂੰ ਛਿੱਤਰ ਵੀ ਮਾਰੇ। ਉਹਦਾ ਖੋਪਰ ਗੰਜਾ ਕਰ ਛਡਿਆ ਸੀ। ਕਸੂਰ ਸਬ ਡਿਵੀਯਨ ਦੇ ਹਰ ਵਿਗੜੇ ਹੋਏ ਚੌਧਰੀ ਨੂੰ ਮਲੰਗੀ ਨੇ ਨਥ ਪਾਈ। ਮਲੰਗੀ ਜਦੋਂ ਤਕ ਜ਼ਿੰਦਾ ਰਿਹਾ ਕਿਸੇ ਜ਼ਿਮੀਦਾਰ ਨੇ ਕਿਸੇ ਨਾਈ, ਧੋਬੀ, ਜੁਲਾਹੇ, ਲੁਹਾਰ, ਤਰਖਾਣ, ਘੁਮਿਆਰ ਤੇ ਮੋਚੀ ਕੋਲੋਂ ਕੋਈ ਢੋਆ ਨਹੀਂ ਲਿਆ। ਜ਼ਿਮੀਂਦਾਰ ਕੰਮੀਆਂ ਕੋਲੋਂ ਬੇਗਾਰ ਲੈਂਦੇ ਯਰਕਦੇ ਸਨ। ਉਹਦੀ ਜ਼ਿੰਦਗੀ ਵਿਚ ਕਿਸੇ ਗ਼ਰੀਬ ਦੀ ਇੱਜ਼ਤ ਨੂੰ ਕਿਸੇ ਵਿਗੜੇ ਹੋਏ ਜ਼ਿਮੀਂਦਾਰ ਛੋਹਰ ਨੇ ਨਹੀਂ ਲੁਟਿਆ। ਸੂਦਖ਼ੋਰਾਂ ਨੇ ਆਪਣੇ ਵਹੀ ਖਾਤੇ ਠੱਪ ਕੇ ਰਖ ਲਏ। ਅੰਗ੍ਰੇਜ਼ ਦਾ ਰਾਜ ਦਿਨੇ ਹੋਂਦਾ ਸੀ ਰਾਤੀਂ ਰਾਜ ਮਲੰਗੀ ਦਾ ਸੀ। ਮਲੰਗੀ ਨੇ ਕਈ ਪਟਵਾਰੀ ਵੀ ਕੁੱਟੇ ਸਨ। ਪੁਲੀਸ ਦੇ ਦਲਾਲਾਂ ਦਾ ਉਹ ਦੁਸ਼ਮਣ ਸੀ। ਉਹ ਉਨ੍ਹਾਂ ਨੂੰ ਮਿਲ ਕੇ ਲੈਂਦਾ ਸੀ ਜਿਹੜਾ ਪਿੰਡ ਆਈ ਪੁਲੀਸ ਨੂੰ ਮੰਜੀ

ਪੀੜ੍ਹੀ ਦਿੰਦਾ ਸੀ। ਉਹਨੂੰ ਮਲੰਗੀ ਕਦੀ ਵੀ ਮੁਆਫ਼ ਨਹੀਂ ਸੀ ਕਰਦਾ। ਮਲੰਗੀ ਨੇ ਮਾਝੇ ਵਿਚ ਰਾਜ ਕੀਤਾ। ਅਮੀਰਾਂ ਨੂੰ ਲੁਟਿਆ ਤੇ ਗ਼ਰੀਬਾਂ ਨੂੰ ਦਿੱਤਾ।

ਚੂਨੀਆ ਦੇ ਨੇੜੇ ਬੱਗੇ ਪਿੰਡ ਦਾ ਫ਼ਤਿਹ ਅਰਾਈਂ ਉਹਦਾ ਯਾਰ ਬਣ ਗਿਆ। ਉਹਨੂੰ ਮਲੰਗੀ ਨੇ ਗ਼ਰੀਬ ਤੋਂ ਸ਼ਾਹ ਬਣਾ ਛਡਿਆ। ਉਸ ਨੇ ਨੇਕੀ ਦਾ ਬਦਲਾ ਬਦੀ ਵਿਚ ਦਿੱਤਾ। ਸ਼ਰਾਬ ਪਿਲਾ ਕੇ ਮਲੰਗੀ, ਸੌਦਾਗਰ, ਜੁੰਮੇ ਤੇ ਊਧੋ ਨੂੰ ਸੁਲਾ ਦਿੱਤਾ। ਪੁਲੀਸ ਨੂੰ ਖ਼ਬਰ ਚਾ ਕੀਤੀ। ਮਲੰਗੀ ਤੇ ਉਹਦੇ ਸਾਥੀ ਘੂਕ ਸੁੱਤੇ ਸਨ। ਪੁਲੀਸ ਨੇ ਘੇਰਾ ਪਾ ਕੇ ਵੱਲ ਲਏ। ਫ਼ਤਿਹ ਅਰਾਈਂ ਨੂੰ ਤਿੰਨ ਮੁਰੱਬੇ ਜ਼ਮੀਨ ਇਨਾਮ ਵਿਚ ਮਿਲੀ ਤੇ ਮਲੰਗੀ ਨੂੰ ਸਰਕਾਰ ਨੇ ਫਾਂਸੀ ਦਿੱਤੀ।

ਮਿਹਰਦੀਨ ਅਵਾਮੀ ਸ਼ਾਇਰ ਨੇ ਉਹਦੀ ਯਾਦ ਵਿਚ ਗੀਤ ਲਿਖਿਆ ਸੀ, ਜੀਹਨੂੰ ਅੱਜ ਵੀ ਗਵੱਈਏ ਬੜੀ ਠਾਠ ਨਾਲ ਗਾਂਦੇ ਨੇ। ਏਸ ਗੀਤ ਦਾ ਟੀਪ ਦਾ ਬੰਦ 'ਮਿਰਜ਼ੇ' ਦੀ ਸੁਰ ਵਿਚ ਗਾਇਆ ਜਾਂਦਾ ਏ। ਪਹਿਲੇ ਤਿੰਨ ਮਿਸਰੇ 'ਰਾਸਧਾਰੀਆਂ' ਤੇ ਕਦੇ ਸੁਥਰੇ ਦੇ ਅੰਦਾਜ਼ ਵਿਚ ਗਾਏ ਜਾਂਦੇ ਨੇ। ਇਹ ਗੀਤ ਮਾਝੇ ਦੇ ਇਲਾਕੇ ਦੀ ਵਾਰ ਏ। ਹਰ ਵਾਕਿਆ ਇਕ ਲੜੀ ਵਿਚ ਪਰੋਇਆ ਹੋਇਆ ਏ। ਗੀਤ ਵਿਚ ਵਾਕਿਆਤੀ ਲਿਹਾਜ਼ ਨਾਲ ਬੜਾ ਰਬਤ ਏ।

ਨਾਂ ਮਲੰਗੀ ਤੇ ਦੁਨੀਆ ਤੇ ਮਸ਼ਹੂਰ
ਥਾਣਾ ਉਹਨੂੰ ਲਗਦਾ ਹੈਸੀ ਸਦਰ ਕਸੂਰ
ਸੱਚੇ ਰਬ ਅੱਗੇ ਮੈਂ ਹਥ ਜੋੜਦਾ
ਸੂਰਮੇ ਮਲੰਗੀ ਦਾ ਮੈਂ ਕਿੱਸਾ ਜੋੜਦਾ
ਕਕੜ ਹਿਸਾਰੀ ਪਿੰਡ ਲਾਖੋ ਦਸਦਾ
ਹਾਲ ਜੋ ਮਲੰਗੀ ਦਾ ਮੈਂ ਸਾਰਾ ਦਸਦਾ

ਜ਼ਾਤ ਦਾ ਫ਼ਕੀਰ ਨਾਮ ਹੈ ਮਲੰਗ ਜੀ
ਮਾਰਦਾ ਸੀ ਡਾਕੇ ਕਿਸੀ ਢੰਗ ਜੀ
ਵਾਂਗ ਜੂੰ ਸ਼ਰੀਕਾਂ ਵਿਚ ਲਾਖੋ ਵਸਦਾ
ਹਾਲ ਜੋ ਮਲੰਗੀ ਦਾ ਮੈਂ ਸਾਰਾ ਦਸਦਾ
ਮਾਰਦਾ ਸੀ ਡਾਕੇ ਨਾਲੇ ਬੁੱਲ੍ਹੇ ਲੁਟਦਾ
ਬੋਲਦਾ ਸੀ ਜੋ ਕੋਈ ਉਹਨੂੰ ਕੁਟਦਾ
ਮਿਹਰਦੀਨ ਮੈਂ ਵੀ ਆਪਣਾ ਨਾਮ ਦਸਦਾ
ਹਾਲ ਜੋ ਮਲੰਗੀ ਦਾ ਮੈਂ ਸਾਰਾ ਦਸਦਾ

ਇਕ ਮਲੰਗੀ ਜਾ ਕੇ ਕਢ ਲਿਆਂਦੀ ਨਾਰ
ਲਾਖੋ ਵਾਲੇ ਚੌਧਰੀ ਬਹਿ ਕੇ ਕਰਣ ਵਿਚਾਰ
ਜਾ ਕੇ ਠਾਕਣ ਦਾਈ ਰੋਟੀਆਂ ਨਾ ਪਕਾ
ਤਦ ਪਕਾਵੀਂ ਰੋਟੀਆਂ ਕਰੇ ਹਕ ਨਿਕਾਹ

000

ਨਾਰ ਉਹਦੀ ਰੋਟੀਆਂ ਲਵਾਣ ਟੁਰਦੀ
ਲੈ ਕੇ ਪਰਾਤ ਤਾਂ ਪਿਛਾਂਹ ਨੂੰ ਮੁੜਦੀ
ਕਰਦੇ ਸਾਨੂੰ ਚੌਧਰੀ ਖ਼ਰਾਬ ਨੀ
ਤਾਹੀਓਂ ਤੈਨੂੰ ਤੋੜ ਮੈਂ ਦਿੱਤਾ ਜਵਾਬ ਨੀ

000

ਲੈ ਕੇ ਜਵਾਬ ਮੈਂ ਮੁੜੀ ਫੇਰ ਵੇ
ਦਿਲ ਦਾ ਤੂੰ ਬੰਦਾ ਬੜਾ ਦਲੇਰ ਵੇ
ਨਾਲੇ ਪੀਵੇਂ ਦੁਧ ਨਾਲੇ ਖਾਵੇਂ ਚੂਰਮਾ
ਮਾਰਦੀ ਮੈਂ ਬੋਲੀਆਂ ਬਣੇ ਤੂੰ ਸੂਰਮਾ
ਘਰ ਵਿਚ ਬੈਠੋਂ ਬਣ ਕੇ ਦਲੇਰ ਵੇ
ਦਿਸਦਾ ਤੂੰ ਬੰਦਾ ਬੜਾ ਦਲੇਰ ਵੇ

ਉਠ ਕੇ ਸੀ ਛੇਤੀ ਨਾਲ ਜੁੱਤੀ ਪਾਂਵਦਾ
ਮਾਛੀਆਂ ਦਾ ਜਾਕੇ ਤੰਦੂਰ ਢਾਹੁੰਦਾ
ਚੌਧਰੀਆਂ ਅੱਗੇ ਦਾਈ ਨੇ ਪੁਕਾਰਿਆ
ਮੇਰੇ ਘਰ ਵਾਲੇ ਨੂੰ ਮਲੰਗੀ ਮਾਰਿਆ
ਨਾਲੇ ਮੇਰਾ ਢਾਹਿਆ ਤੰਦੂਰ ਫੇਰ ਵੇ
ਦਿਲ ਦਾ ਉਹ ਬੰਦਾ ਬੜਾ ਦਲੇਰ ਵੇ

000

ਕੱਠੇ ਹੋ ਗਏ ਚੌਧਰੀ ਤੇ ਢੋਲ ਮਾਰਿਆ ਆਣ
ਫੜ ਲਉ ਏਸ ਫ਼ਕੀਰ ਨੂੰ ਮਾਰ ਗਵਾਉ ਜਾਨ
ਢੋਲ ਮਾਰ ਕੇ ਹੋਂਵਦੇ ਤਯਾਰ ਜੀ
ਅੱਜ ਅਸਾਂ ਦੇਣਾ ਮਲੰਗ ਮਾਰ ਜੀ

ਘਟੀ ਦੇ ਬਗ਼ੈਰ ਯਾਰੋ ਕੌਣ ਮਰਦਾ
ਸਾਰੇ ਪਿੰਡ ਨਾਲ ਉਹ ਇਕੱਲਾ ਲੜਦਾ

000

ਸੂਰਮੇ ਨੂੰ ਮਿਹਣਾ ਸੀ ਮੈਦਾਨ ਛਡਣਾ
ਛਡ ਕੇ ਮੈਦਾਨ ਕਿਤੇ ਨਹੀਂ ਭਜਣਾ
ਗੁੱਸੇ ਵਿਚ ਜਦੋਂ ਆ ਕੇ ਪੈਂਦਾ ਭਜ ਕੇ
ਭਜ ਜਾਂਦੇ ਸਾਰੇ ਨੇ ਮੈਦਾਨ ਛਡ ਕੇ
ਇਹਨਾਂ ਦੇ ਕੋਲੋਂ ਮੈਂ ਕਦੇ ਨਾ ਡਰਦਾ
ਡਾਂਗ ਮਾਰਣੇ ਤੋਂ ਕਦੇ ਨਹੀਂ ਡਰਦਾ

ਘਤ ਕੇ ਚੁਫ਼ੇਰ ਉਹਨਾਂ ਲਿਆ ਸੁਟ ਜੀ
ਉਹਨਾਂ ਕੀਤੀ ਏ ਡਾਂਗਾਂ ਦੀ ਕੁਟ ਜੀ
ਸੁਣ ਕੇ ਅਹਵਾਲ ਥਾਣੇਦਾਰ ਚੜ੍ਹਦਾ
ਸਾਰੇ ਪਿੰਡ ਨਾਲ ਉਹ ਕੱਲਾ ਸੀ ਲੜਦਾ

000

ਆਖਦੇ ਮੁਕਦਮਾ ਕੋਈ ਕਰੀਏ ਸੋਚ ਜੀ
ਡਾਕਦਾਰ ਕੋਲ ਪੁਚਾਈਏ ਲੋਥ ਜੀ
ਡਾਕਦਾਰ ਉਹਦਾ ਮੁਲਾਹਜ਼ਾ ਕਰਦਾ
ਸਾਰੇ ਪਿੰਡ ਨਾਲ ਉਹ ਕੱਲਾ ਸੀ ਲੜਦਾ

000

ਕਰਦਾ ਮੁਲਾਹਜ਼ਾ ਉਹਦਾ ਡਾਕਦਾਰ ਜੀ
ਡਾਂਗਾਂ ਉਹਨੂੰ ਥੱਜੀਆਂ ਨੇ ਬੇਸ਼ੁਮਾਰ ਜੀ
ਬੰਦ ਬੰਦ ਉਹਦੇ ਡਾਕਦਾਰ ਜੜਦਾ
ਸਾਰੇ ਪਿੰਡ ਨਾਲ ਉਹ ਇਕੱਲਾ ਲੜਦਾ

000

ਪਿੰਡੇ ਉਹਦੇ ਤੇ ਡਾਂਗਾਂ ਬਹੁਤ ਵੱਜੀਆਂ
ਛਿਆਸੀ ਡਾਂਗਾਂ ਡਾਕਦਾਰ ਨੇ ਸੀ ਦੱਸੀਆਂ
ਮਿਹਰਦੀਨਾ ਥਾਣੇਦਾਰ ਨਹੀਓਂ ਚੜ੍ਹਦਾ
ਸਾਰੇ ਪਿੰਡ ਨਾਲ ਉਹ ਕੱਲਾ ਲੜਦਾ

000

ਚੌਧਰੀਆਂ ਭਨਾ ਛਡਿਆ ਵਿਚ ਹਸਪਤਾਲ
ਸੁਣ ਕੇ ਮਾਤਾ ਆਂਵਦੀ ਲੈ 'ਸੌਦਾਗਰ' ਨਾਲ

ਸੁਣ ਕੇ ਮਲੰਗੀ ਦੀ ਸੀ ਮਾਈ ਆਂਵਦੀ
ਬੱਚਾ ਬੱਚਾ ਨਾਮ ਲੈ ਕੇ ਸੀ ਬੁਲਾਂਵਦੀ

000

ਸੁਣ ਕੇ ਕਲੇਜਾ ਮੇਰਾ ਗਿਆ ਫਟ ਵੇ
ਜਗ ਵਿਚ ਬੱਚਿਆ ਮਚਾ ਦੇ ਲੁਟ ਵੇ

000

ਸੌਦਾਗਰ ਸਿੰਘ ਭਾਈ ਨੂੰ ਤੂੰ ਲੈ ਕੇ ਨਾਲ ਵੇ
ਪਾਲਿਆ ਮੈਂ ਜਿਹੜਾ ਮੱਖਣਾਂ ਦੇ ਨਾਲ ਵੇ
ਮਾਰ ਦਿਉ ਵੈਰੀ ਜਿਨ੍ਹਾਂ ਕੀਤੀ ਕੁਟ ਵੇ
ਜਗ ਵਿਚ ਬੱਚਿਆ ਮਚਾ ਦੇ ਲੁਟ ਵੇ

000

ਵੈਰੀਆਂ ਦੇ ਨਾਲ ਤੁਸੀਂ ਕਰੋ ਜੰਗ ਵੇ
ਮਾਰ ਕੇ ਗੰਡਾਸੇ ਸਿਰ ਦਿਉ ਰੰਗ ਵੇ
ਲਾਖੋ ਵਾਲੇ ਚੋਧਰੀ ਨੂੰ ਵਢ ਸੁਟ ਵੇ
ਜਗ ਵਿਚ ਬੱਚਿਆ ਮਚਾ ਦੇ ਲੁਟ ਵੇ

000

ਮਾਰ ਡਾਕੇ ਤੂੰ ਤੇ ਜਾਣਾ ਨੱਸ ਵੇ
ਵਿਚ ਤਾਂ ਜ਼ਖ਼ੀਰੇ ਤੇਰੀ ਪੈ ਜਾਏ ਦੱਸ ਵੇ
ਡਾਕੂਆਂ ਦੇ ਹੋਰ ਤੂੰ ਬਣਾ ਲਈਂ ਜੁਟ ਵੇ
ਜਗ ਵਿਚ ਬੱਚਿਆ ਮਚਾ ਦੇ ਲੁਟ ਵੇ

000

ਨਾਮ ਸੌਦਾਗਰ ਦਸਦਾ, ਸਿਧੂਪੁਰੇ ਦਾ ਪਿੰਡ
ਥਾਣਾ ਉਹਨੂੰ ਲਗਦਾ ਹੈ ਸੀ ਰਾਏ ਵਿੰਡ

ਸੌਦਾਗਾਰ ਸਿੰਘ ਦਾ ਮੈਂ ਦੱਸਾਂ ਹਾਲ ਜੀ
ਉਹ ਵੀ ਰਲ ਗਿਆ ਮਲੰਗੀ ਨਾਲ ਜੀ
ਟੁਰੇ ਜਾਂਦੇ ਭਾਈ ਦੋਵੇਂ ਠੀਕ ਸੱਜਦੇ
ਮਾਰਦੇ ਡਾਕੇ ਨਾਲੇ ਬੁੱਲੇ ਲੁੱਟਦੇ

000

ਬਾਝ ਨਹੀਂ ਭਰਾਵਾਂ ਦੇ ਸਵਾਦ ਜੰਗ ਦਾ
ਬਾਝ ਨਹੀਂ ਭਰਾਵਾਂ ਦੇ ਕੋਈ ਪੀੜ ਵੰਡਦਾ
ਛਡ ਕੇ ਭਰਾ ਕਿਤੇ ਨਹੀਂ ਭੱਜਦੇ
ਮਾਰਦੇ ਸੀ ਡਾਕੇ ਸ਼ੇਰਾਂ ਵਾਂਗ ਗਜਦੇ

000

'ਨੀਲੀਂ' ਡਾਕਾ ਮਾਰਿਆ ਹੋ ਕੇ ਬਹੁਤ ਹੁਸ਼ਿਆਰ
'ਜੁੰਮਾ' ਰਾਜਾ ਝੰਗ ਦਾ ਕੀਤਾ ਨਾਲ ਤਿਆਰ
ਤੇਲੀ ਉਹ ਜ਼ਾਤ ਦਾ ਜੁੰਮਾ ਉਸ ਦਾ ਨਾਮ
ਲਲਿਆਣੀ ਥਾਣਾ ਲਗਦਾ ਰਾਜੇ ਜੰਗ ਮਕਾਮ

000

ਕਰ ਕੇ ਸਲਾਹੀਂ ਵਾੜੇ ਵਿੱਚੋਂ ਉਠਦੇ
ਨੀਲਾਂ ਵਾਲੇ ਜਟ ਤਾਈਂ ਜਾ ਕੇ ਲੁਟਦੇ

ਕੋਠੇ ਉਤੇ ਚੜ੍ਹ ਕੇ ਜੁੰਮਾ ਪੁਕਾਰਦਾ
ਸਾਨੂੰ ਅਜ ਡਰ ਨਹੀਂ ਜੇ ਸਰਕਾਰ ਦਾ

000

ਕੋਠੇ ਉਤੇ ਚੜ੍ਹ ਕੇ ਬਘੇਲਾ ਬੋਲਦਾ
ਕਾਲਜਾ ਉੱਤਮ ਸਿੰਘ ਦਾ ਸੀ ਡੋਲਦਾ
ਸਾਰੇ ਪਿੰਡ ਤਾਈਂ ਮੈਂ ਅੱਜ ਵੰਗਾਰਦਾ
ਸਾਨੂੰ ਅੱਜ ਡਰ ਨਹੀਂ ਜੇ ਸਰਕਾਰ ਦਾ

'ਨੀਲਾਂ' ਦਾ ਸਰਦਾਰ ਉੱਤਮ ਸਿੰਘ ਵੱਡਾ ਜ਼ਿਮੀਂਦਾਰ ਸੀ। ਉਹਦੀ ਸਰਕਾਰ ਦਰਬਾਰ ਵਿਚ ਬਹੁਤ ਸੁਣੀ ਜਾਂਦੀ ਸੀ। ਡਿਪਟੀ ਕਮਿਸ਼ਨਰ, ਸੁਪਰਡੈਂਟ ਪੁਲੀਸ ਤੇ ਮਜਿਸਟ੍ਰੇਟ ਉਹਦੇ ਮਹਿਮਾਨ ਹੁੰਦੇ ਸਨ। ਉਹ ਵੱਡੇ ਅਫ਼ਸਰਾਂ ਨੂੰ ਚਿੱਟੇ ਚੀਰੇ ਦਿਲਾਂਦਾ ਹੁੰਦਾ ਸੀ। ਬੜਾ ਮਾਲਦਾਰ ਸੀ। ਏਸ ਵਾਸਤੇ ਪਹਿਲਾਂ ਉਹਦੇ ਤੇ ਹਥ ਸਾਫ਼ ਕੀਤਾ ਗਿਆ । ਚਾਰ ਘੋੜਿਆਂ ਉਤੇ ਅਸ਼ਰਫ਼ੀਆਂ ਤੇ ਰੁਪਏ ਲੱਦੇ। ਉਸ ਦੌਰ ਦੇ ਬੰਦੇ ਕਹਿੰਦੇ ਨੇ ਮਲੰਗੀ ਨੇ ਉਹ ਦੌਲਤ ਗ਼ਰੀਬਾਂ ਵਿਚ ਵੰਡ ਕੇ ਇਲਾਕੇ ਦੇ ਗ਼ਰੀਬਾਂ ਦੇ ਦਿਲ ਜਿਤ ਲਏ ਸੀ। ਸਰਦਾਰ ਉੱਤਮ ਸਿੰਘ ਏਨਾ ਜ਼ਾਲਮ ਸੀ ਪਈ ਉਹਦੀ ਮਦਦ ਲਈ ਪਿੰਡ ਦਾ ਇਕ ਜਵਾਨ ਵੀ ਨਹੀਂ ਸੀ ਆਇਆ। ਜੇ ਉਹਦੇ ਅੰਦਰ ਥੋੜ੍ਹੀ ਜੇਹੀ ਇਨਸਾਨੀਅਤ ਵੀ ਹੁੰਦੀ ਤਾਂ ਪਿੰਡ ਦੇ ਜਵਾਨ ਉਹਨੂੰ ਬਚਾਣ ਲਈ ਜ਼ਰੂਰ ਆਂਦੇ। ਸ਼ਾਇਰ ਨੇ ਜੁੰਮੇ ਤੇਲੀ ਨੂੰ ਸ਼ੇਰ ਆਖਿਆ ਏ ਜੀਹਦੀ ਅਵਾਜ਼ ਸੁਣਕੇ ਉੱਤਮ ਸਿੰਘ ਦਾ ਕਾਲਜਾ ਡੋਲ ਲਿਆ ਸੀ। ਬੋਲ ਸੁਣੋ-

ਧਨ ਉਹਨਾਂ ਲੁਟਿਆ ਸੀ ਬੇਸ਼ੁਮਾਰ ਜੀ
ਲਦੀਆਂ ਨੇ ਘੋੜੀਆਂ ਉਨ੍ਹਾਂ ਨੇ ਚਾਰ ਜੀ
ਤੁਸੀਂ ਸਮਿਆਂ ਜਾ ਕੇ ਕਰੋ ਤਾਰਦਾ
ਸਾਨੂੰ ਅਜ ਡਰ ਨਹੀਂ ਜੇ ਸਰਕਾਰ ਦਾ

000

ਨੀਲੀਂ ਡਾਕਾ ਮਾਰ ਵੜੇ ਨੇ ਲਾਖੋ ਆਣ
ਮਗਰੇ ਥਾਣਾ ਚੜ੍ਹ ਪਿਆ ਨਾਲੇ ਪੁਲੀਸ ਕਪਤਾਨ

ਹਵੇਲੀ ਵਿਚ ਆ ਕੇ ਚੌਧਰੀ ਨੂੰ ਘੇਰਦੇ
ਤੈਨੂੰ ਅਸੀਂ ਭਾਲਦੇ ਫਿਰਦੇ ਸਵੇਰ ਦੇ

ਛਵੀਆਂ ਦੇ ਨਾਲ ਉਹਨੂੰ ਵਢ ਸੁਟਦੇ
ਆਣ ਕੇ ਸੀ "ਲਾਖੋ" ਵਿਚ ਰਾਂਦ ਘਟਦੇ

000

ਕਈ ਦਿੱਤੇ ਮਾਰ ਮਾਰ ਹੋਰ ਜੀ
ਪਿੰਡ ਵਿਚ ਆਣ ਕੇ ਮਚਾਇਆ ਸ਼ੋਰ ਜੀ
ਜਾਂਦੀ ਵਾਰ ਲਾਖੋ ਦੇ ਵਿਚੋਂ ਟਪਦੇ
ਆਣ ਕੇ ਸੀ 'ਲਾਖੋ' ਵਿਚ ਰਾਂਦ ਘਟਦੇ

000

ਮਾਰ ਕੇ ਪਲਾਕੀ ਘੋੜਿਆਂ ਤੇ ਚੜ੍ਹਦੇ
ਸ਼ੇਰੂ ਕਾਣੇ ਵਾਲੇ ਬਾਵੇ ਤਾਈਂ ਫੜਦੇ
ਡਾਚੀ ਵਾਲਾ ਤੂੰ ਸਾਡਾ ਵਿਘ ਸੁਟਦੇ
ਨਹੀਂ ਤੇ ਅਸੀਂ ਤੇਰੀ ਪੋਰੀ ਪੋਰੀ ਕਟਦੇ
ਮਿੱਟੀ ਦਾ ਤੇਲ ਪਾ ਕੇ ਤੈਨੂੰ ਸਾੜਦੇ
ਸ਼ੇਰੂ ਕਾਣੇ ਵਾਲੇ ਬਾਉਲੇ ਤਾਈਂ ਤਾੜਦੇ

000

ਝਟਪਟ ਬਾਵਾ ਫੇਰ ਘਰ ਜਾਂਵਦਾ
ਸਤ ਵੀਹਾ ਜਾ ਕੇ ਰੁਪਿਆ ਲਿਆਂਵਦਾ
ਓਸ ਦੇ ਕੋਲੋਂ ਤਾਂ ਰੁਪਏ ਫੜਦੇ
ਮਿਹਰਦੀਨਾ ਐਵੇਂ ਓਹ ਲਿਤਾੜਦੇ ਸੀ ਫਿਰਦੇ

000

ਲੈ ਕੇ ਰੁਪਏ ਉਹ ਟੁਰ ਜਾਂਵਦੇ
ਜੁੰਮੇ ਦੇ ਚਾਚੇ ਨੂੰ ਘੇਰਾ ਪਾਂਵਦੇ

"ਰਾਜੇ ਜੰਗੀ" ਜਾ ਕੇ ਓਸ ਨੂੰ ਸੀ ਮਾਰਦੇ
"ਸ਼ੇਰੂ ਕਾਣੇ" ਵਾਲੇ ਬਾਵੇ ਨੂੰ ਸੀ ਤਾੜਦੇ

000

ਮਾਰ ਕੇ ਤੇ ਓਸ ਨੂੰ ਟੁਰੇ ਨੇ ਫੇਰ ਜੀ
"ਗੋਹੜਾਂ ਵਾਲੇ" ਖਤਰੀ ਨੂੰ ਲਿਆ ਘੇਰ ਜੀ
ਚੌਥਾ ਡਾਕਾ ਗੋਹੜਾਂ ਦੇ ਵਿਚ ਮਾਰਦੇ
ਸ਼ੇਰੂ ਕਾਣੇ ਵਾਲੇ ਬਾਵੇ ਤਾਈਂ ਤਾੜਦੇ

000

ਮਾਰ ਕੇ ਤੇ ਡਾਕਾ ਉਹ ਟੁਰੇ ਨੇ ਫੇਰ ਜੀ
ਝਟ ਵਿਚ ਪਹੁੰਚ ਗਏ ਨੇ ਜਮਸ਼ੇਰ ਜੀ
ਊਧੋ ਬਾਹਮਣ ਨੂੰ ਜਾ ਕੇ ਵਾਜ ਮਾਰਦੇ
"ਸ਼ੇਰੂ ਕਾਣੇ" ਵਾਲੇ ਬਾਵੇ ਤਾਈਂ ਤਾੜਦੇ

ਲੋਕ ਸ਼ਾਇਰ ਨੇ ਗਲ ਨੂੰ ਸ਼ੋਰਬੇ ਵਾਂਗੂੰ ਵਧਾਇਆ ਏ। ਊਧੋ ਬਾਹਮਣ ਨੂੰ ਲੈ ਕੇ ਮੌਜ਼ਿਆ "ਤਾਜੇ ਭਾਤੇ" ਗਏ। ਓਥੇ ਮਾਘ ਦੇ ਮਹੀਨੇ ਵਿਚ ਮੇਲਾ ਲਗਦਾ ਸੀ। ਓਥੇ ਹਾਕੂ ਮੌਜ਼ਿਆ ਠੱਠੇ ਦਾ ਰਹਿਣ ਵਾਲਾ ਵੀ ਆਪਣੀ ਟੋਲੀ ਨਾਲ ਆਇਆ ਕਰਦਾ ਸੀ। ਜਵਾਨ ਸ਼ਰਾਬੀ ਹੋ ਕੇ ਸੋਟੇ ਤੇ ਛਵ੍ਹੀਆਂ ਲਹਿਰਾਇਆ ਕਰਦੇ ਸਨ। ਓਥੇ ਤਕਦੀਰ ਨੇ ਹਾਕੂ ਤੇ ਊਧੋ ਦਾ ਮੇਲ ਕਰ ਦਿੱਤਾ। ਹਾਕੂ ਦੀ ਪਾਰਟੀ ਨੇ ਊਧੋ ਬਾਹਮਣ ਦੀ ਝੋਰ ਲਾਹ ਦਿੱਤੀ। ਉਹ ਮਲੰਗੀ ਕੋਲ ਨਿਮੋਝੂਣਾ ਹੋ ਕੇ ਆਇਆ। ਸੌਦਾਗਰ ਨੇ ਆਖਿਆ ਬਾਹਮਣਾ, ਜੀ ਰੱਖ ਤੇ ਇਕ ਬੜ੍ਹਕ ਮਾਰ। ਤੇਰੇ ਮੁਕਾਬਲ ਆਣ ਵਾਲਿਆਂ ਨੂੰ ਭੁੰਨ ਦਿਆਂਗਾ। ਬਾਹਮਣ ਨੇ ਡਾਂਗ ਲਹਿਰਾਈ ਤੇ ਬੜ੍ਹਕ ਮਾਰੀ। ਹਾਕੂ ਪਾਰਟੀ ਨੇ ਡਾਂਗਾਂ ਮਾਰਨੀਆਂ ਸ਼ੁਰੂ ਕੀਤੀਆਂ ਤੇ ਸੌਦਾਗਰ ਨੇ ਫ਼ਾਇਰ ਕੀਤਾ। ਹਾਕੂ ਢੇਰ ਹੋ ਗਿਆ। ਏਸ ਮੇਲੇ ਵਿਚੋਂ ਜੁੰਮਾ ਨਿਖੜ ਗਿਆ। ਚੂਨੀਆਂ ਦੇ ਕੋਲ "ਸਤੋਕੇ" ਪਿੰਡ ਵਿਚ ਆ ਗਿਆ। ਮਿਰਾਸੀਆਂ ਦੇ ਘਰ ਵੜ ਰਿਹਾ ਸੀ ਤੇ ਸੁਰਾਇਣ ਸਿੰਘ ਉਹਨੂੰ ਪਛਾਣ ਲਿਆ। ਸੁਰਾਇਣ ਸਿੰਘ ਬੰਦੂਕ ਲੈ ਆਇਆ। ਇਨਾਮ ਦੇ ਲਾਲਚ ਵਿਚ ਜੁੰਮੇ ਨੂੰ ਵੰਗਾਰਿਆ। ਜੁੰਮਾਂ ਝਪਟ ਕੇ ਪਿਆ ਤੇ ਬੰਦੂਕ ਦੀ ਨਾਲੀ ਫੜ ਲਈ। ਸੁਰਾਇਣ ਸਿੰਘ ਨੇ ਸ਼ੋਰ ਮਚਾਇਆ ਤੇ ਵਾਹਰ ਪੈ ਗਈ। ਜੁੰਮਾ ਘੇਰੇ ਵਿਚ ਆ ਕੇ ਫੜਿਆ ਗਿਆ। ਉਹਨੂੰ ਗ੍ਰਿਫ਼ਤਾਰ ਕਰਕੇ ਥਾਣੇ ਲੈ ਗਏ। ਦੂਸਰੇ ਸਾਥੀਆਂ ਦਾ ਕਾਰਨਾਮਾ ਲੋਕ ਸ਼ਾਇਰ ਤੋਂ ਸੁਣੋ –

ਊਧੋ ਆਖੇ ਸੁਣੋ ਸਾਡੀ ਬਾਤ
ਆਪਾਂ ਸੋਹਣ ਸਿੰਘ ਲੁਟਣਾ ਏਂ
ਚੱਲ ਕੇ ਅੱਜ ਰਾਤ
ਆਖਦਾ ਸੀ ਊਧੋ ਰੜਕਾਂ ਬਥੇਰੀਆਂ
ਵਢ ਕੇ ਸ਼ਰੀਕਾਂ ਦੀਆਂ ਲਾਉ ਢੇਰੀਆਂ
ਸੋਹਣ ਕਿਲੇ ਵਾਲਾ ਅੱਜ ਵਢਣਾ
ਚਲ ਕੇ ਤੇ ਸੋਹਣ ਸਿੰਘ ਲੁਟਣਾ

000

ਲੋਕ ਸ਼ਾਇਰ ਬੜਾ ਪੁਰਗੋ ਏ। ਮੁਕਦੀ ਗਲ ਇਹ –ਸੋਹਣ ਸਿੰਘ ਕਿਲੇ ਵਾਲੇ ਨੂੰ ਕਤਲ ਕੀਤਾ ਤੇ ਉਹਦਾ ਘਰ ਲੁਟਿਆ। ਕਿਲੇ ਤੋਂ ਨਿਕਲ ਕੇ ਜਮਸ਼ੇਰ ਚਲੇ ਗਏ ਤੇ "ਮਭੂ" ਦੇ ਖੂਹ ਤੇ ਅਰਾਮ ਕੀਤਾ। "ਮਭੂ" ਨੂੰ ਵੀ ਇਨਾਮ ਤੇ ਜ਼ਮੀਨ ਨੇ ਯਾਰਾਂ ਨਾਲ ਗ਼ੱਦਾਰੀ ਕਰਨ ਤੇ ਉਕਸਾਇਆ। ਉਹ ਰੋਟੀ ਖਿਲਾ ਕੇ ਪਿੰਡ ਦਾ ਬਹਾਨਾ ਕਰਕੇ ਥਾਣੇ ਚਲਾ ਗਿਆ। ਪੁਲੀਸ ਚੜ੍ਹ ਆਈ। ਮੁਕਾਬਲਾ ਹੋਇਆ। ਸੌਦਾਗਰ ਤੇ ਮਲੰਗੀ ਨੇ ਗੋਲੀਆਂ ਦਾ ਮੀਂਹ ਵਰ੍ਹਾ ਛਡਿਆ। ਪੁਲੀਸ ਭਜ ਗਈ ਤੇ ਮਲੰਗੀ ਆਪਣੇ ਬੇਲੀਆਂ ਨਾਲ "ਗਰਜ ਕੇ" ਚਲਾ ਗਿਆ। ਫੇਰ ਕੀਹ ਹੋਇਆ ਇਹ ਸ਼ਾਇਰ ਤੋਂ ਸੁਣੋ–

ਮਹੀਨੇ ਪਿਛੋਂ ਮਭੂ ਨੂੰ ਸੀ ਆਣ ਫੜਿਆ
ਜਿਸ ਨੇ ਸੀ ਧੋਖਾ ਇਹਨਾਂ ਨਾਲ ਕਰਿਆ
ਬੂਹੇ ਵਿਚ ਓਸ ਨੂੰ ਬੁਲਾਇਆ ਆਣ ਜੀ
ਛਡਦੇ ਨਹੀਂ ਅਜ ਅਸੀਂ ਤੇਰੀ ਜਾਨ ਜੀ
ਚੋਂਦਾ ਪਿਆ ਮੱਝ ਇਹਨਾਂ ਆਣ ਫੜਿਆ
ਜਿਸ ਨੇ ਸੀ ਧੋਖਾ ਇਹਨਾਂ ਨਾਲ ਕਰਿਆ

ਗੰਡਾਸੇ ਮਾਰ ਮਭੂ ਦੀਆਂ ਲੱਤਾਂ ਵੱਢ ਸੁਟੀਆਂ ਤੇ ਉਹਦੀ ਘਰ ਵਾਲੀ ਮਾਮੂ ਨੂੰ ਨਾਲ ਲੈ ਗਏ। ਮਾਮੂ ਕਲਾਲਣ ਸੀ। ਵੱਡੀ ਨਾਗਣ ਔਰਤ ਸੀ। ਮਾਝੇ ਦੇ ਦਲੇਰ ਪੁੱਤਰ ਉਸ ਕਾਫ਼ਰਾ ਨੂੰ ਕਤਲ ਕਰਣ ਲਈ ਲੈ ਗਏ ਸੀ। ਮਾਮੂ ਦੀ ਸੂਰਤ ਇਨ੍ਹਾਂ ਨੂੰ ਵਰਜਦੀ ਰਹੀ। ਐਸੀ ਮੋਹਣੀ ਮੂਰਤ ਨੂੰ ਕਤਲ ਕਰਨਾ ਇਹਨਾਂ ਲਈ ਮੁਸ਼ਕਲ ਹੋ ਗਿਆ "ਕਿਊਪਿਡ ਦੇ ਤੀਰ" ਤੇ "ਮਦਨ ਦੇ ਬਾਣ" ਇਹਨਾਂ ਦੇ ਦਿਲਾਂ ਤੇ ਚਲ ਗਏ। ਫ਼ੈਸਲਾ ਹੋਇਆ "ਮੌਲਾਪੁਰ" ਦਾ ਮੇਲਾ ਵੇਖ ਕੇ ਉਹਨੂੰ ਖ਼ਤਮ ਕਰ ਦਿਆਂਗੇ। ਕੁਝ ਦਿਨ ਉਸ ਦੇ ਹੁਸਨ

ਦੀ ਸੁਹਬਤ ਦੇ ਮਜ਼ੇ ਲੁਟ ਲਈਏ। ਹੋਣੀ ਖੜੀ ਮੁਸਕਰਾ ਰਹੀ ਸੀ। ਉਹ ਚੂਨੀਆਂ ਦੇ ਲਾਗੇ 'ਬੱਗੇ' ਪਿੰਡ ਨੂੰ ਆਏ। ਉਨ੍ਹਾਂ ਦਾ ਮਨਸ਼ਾ ਸੀ ਫ਼ਤਿਹ ਅਰਾਈਂ ਦੇ ਖੂਹ ਤੇ ਮੌਜ ਮੇਲੇ ਕਰਣਗੇ। ਫ਼ਤਿਹ ਅਰਾਈਂ ਨੂੰ ਇਹਨਾਂ ਕਈ ਬਾਰ ਗ਼ਰੀਬ ਸਮਝ ਕੇ ਮਾਲ ਦਿੱਤਾ ਸੀ। ਫ਼ਤਿਹ ਅਰਾਈਂ ਨੇ ਇਹਨਾਂ ਦੀ ਟਹਿਲ ਸੇਵਾ ਕੀਤੀ। ਮੁਰਗ਼ੇ ਜ਼ਿਬਹ ਕਰਾਏ। ਸ਼ਰਾਬ ਦੀਆਂ ਬੋਤਲਾਂ ਅੱਗੇ ਰੱਖ ਦਿੱਤੀਆਂ। ਮਾਮੂ ਸਾਕੀ ਬਣੀ, ਉਹ ਪੀਂਦੇ ਰਹੇ। ਮਾਮੂ ਗਾਉਂਦੀ ਰਹੀ, ਉਹ ਘੂਕ ਸੌਂ ਗਏ। ਫ਼ਤਿਹ ਅਰਾਈਂ ਦਗ਼ਾ ਕਰ ਗਿਆ। ਪੁਲੀਸ ਚੜ੍ਹ ਆਈ। ਗ੍ਰਿਫ਼ਤਾਰ ਕਰਾ ਛੱਡੇ। ਮੁਕਦਮਾ ਚਲਿਆ। ਗਵਾਹੀਆਂ ਹੋਈਆਂ। ਸੈਸ਼ਨ ਸਪੁਰਦ ਹੋਏ। ਫ਼ਰਦ ਜੁਰਮ ਲੱਗੀ ਤੇ ਸਜ਼ਾ ਬੋਲ ਗਈ।

000

ਸੈਸ਼ਨ ਜਜ ਪਿਆ ਹੁਕਮ ਸੁਣਾਂਵਦਾ
ਜੁੰਮਾ ਮਲੰਗੀ ਤੇ ਊਧੋ ਫਾਹੇ ਲਾਂਵਦਾ

ਸੌਦਾਗਰ ਸਿੰਘ ਬੰਨ੍ਹਿਆ ਤ੍ਰੀਹ ਸਾਲ ਜੀ
ਇਹਨਾਂ ਵਾਲਾ ਮੈਂ ਸੁਣਾਵਾਂ ਸਾਰਾ ਹਾਲ ਜੀ

ਮੌਤ ਨੇ ਸਰਹਾਣਾ ਜਦੋਂ ਆਨ ਮਲਿਆ
ਛਡ ਕੇ ਸਰੀਰ ਭੌਰ ਉਡ ਚਲਿਆ।

ਭੈੜੇ ਜਦੋਂ ਕਿਸੇ ਤੇ ਦਿਨ ਆਉਂਦੇ
ਮਿਹਰਦੀਨਾ ਕੀਤੇ ਅਪਣੇ ਨੂੰ ਪਾਉਂਦੇ।

# ਪੰਜਾਬ ਦੇ ਇਨਕਲਾਬੀ ਪੁੱਤਰ

ਦੇਸ ਪੰਜਾਬ ਵਿਚ ਅਮਲੀ ਸਿਆਸਤ ਵੀਹਵੀਂ ਸਦੀ ਦੇ ਸ਼ੁਰੂ ਵਿਚ ਆਈ। ਪਹਿਲੋਂ ਪਹਿਲ ਪੰਜਾਬੀ ਨੌਜਵਾਨਾਂ ਨੇ ਬੰਗਾਲ ਦੇ ਦਹਿਸ਼ਤਪਸੰਦ ਇਨਕਲਾਬੀਆਂ ਨਾਲ ਜੋੜ ਜੋੜਿਆ ਤੇ ਪੰਜਾਬ ਦੇ ਧੜਕਦੇ ਦਿਲ ਲਾਹੌਰ ਅੰਦਰ ਪਾਰਟੀ ਦੀ ਬੁਨਿਆਦ ਰਖੀ। ਬਾਬਾ ਹਰਨਾਮ ਸਿੰਘ, ਸਰਦਾਰ ਗੁਰਮੁਖ ਸਿੰਘ, ਸਰਦਾਰ ਅਜੀਤ ਸਿੰਘ, ਲਾਲਾ ਹਰਦਿਆਲ, ਲਾਲ ਚੰਦ, ਲਾਲਾ ਪਿੰਡੀਦਾਸ, ਲਾਲਾ ਜੁਗਲ ਕਿਸ਼ੋਰ, ਸੂਫ਼ੀ ਅੰਬਾ ਪ੍ਰਸ਼ਾਦ ਤੇ ਲਾਲਾ ਲਾਜਪਤ ਰਾਏ ਪੰਜਾਬ ਅੰਦਰ ਪਹਿਲੇ ਇਨਕਲਾਬੀ ਸਨ।

ਲਾਹੌਰ ਦਿਆਂ ਕਾਲਜਾਂ ਵਿਚੋਂ ਇਸ ਤਹਿਰੀਕ ਨੂੰ ਖ਼ੂਨ ਦੇਣ ਵਾਲੇ ਨੌਜਵਾਨ ਮਿਲਦੇ ਰਹੇ। ਬਾਗ਼ੀ ਲਿਟਰੇਚਰ ਛਪਦਾ ਰਿਹਾ ਤੇ ਹਥੋਂ ਹਥੀ ਵੰਡ ਦਿੱਤਾ ਜਾਂਦਾ ਰਿਹਾ। ਪੰਜਾਬ ਦੀ ਪੁਲੀਸ ਕੋਈ ਪੈਂਫ਼ਲਿਟ ਫੜ ਲੈਂਦੀ ਤੇ ਕਈਆਂ ਬੇਗੁਨਾਹਾਂ ਦੀ ਕੰਬਖ਼ਤੀ ਆ ਜਾਂਦੀ ਰਹੀ। ਥਾਣਿਆਂ ਅੰਦਰ ਜਵਾਨ ਜ਼ਲੀਲ ਕੀਤੇ ਜਾਂਦੇ ਰਹੇ। ਛਿੱਤਰ ਮਾਰੇ ਜਾਂਦੇ, ਵਾਲ ਮੋਚਣੇ ਨਾਲ ਉਖਾੜੇ ਜਾਂਦੇ। ਨੀਂਦਰਾਂ ਹਰਾਮ ਕੀਤੀਆਂ ਜਾਂਦੀਆਂ ਰਹੀਆਂ।

ਇੰਤਕਾਮੀ (ਬਦਲੇ ਦੀਆਂ) ਕਾਰਵਾਈਆਂ ਹੋਣ ਲਗ ਪਈਆਂ। ਕਿਲਾ ਗੁੱਜਰ ਸਿੰਘ ਦੇ ਚੌਕ ਦਾ ਆਲਾ ਦੁਆਲਾ ਇਨਕਲਾਬੀਆਂ ਦਾ ਅੱਡਾ ਸੀ। ਥਾਣਿਆਂ ਉਤੇ ਬੰਬ ਸੁੱਟੇ ਜਾਂਦੇ। ਇਮਾਰਤਾਂ ਉੜਦੀਆਂ ਰਹੀਆਂ। ਅੰਗ੍ਰੇਜ਼ ਦੀ ਪੁਲੀਸ ਦੇ ਮੁਲਾਜ਼ਮ ਮਾਰੇ ਜਾਂਦੇ ਰਹੇ। ਸਵਾਮੀ ਰਾਮ ਤੀਰਥ ਜਿਹੇ ਬਜ਼ੁਰਗ ਆਪਣੇ ਕੋਲ ਆਣ ਵਾਲਿਆਂ ਨੂੰ ਅੰਗ੍ਰੇਜ਼ ਰਾਜ ਦੇ ਖ਼ਿਲਾਫ਼ ਭੜਕਾਂਦੇ ਰਹੇ। ਪੰਜਾਬ ਨੇ ਕਰਵਟ ਬਦਲੀ। ਸੁੱਤਾ ਸ਼ੇਰ ਜਾਗ ਪਿਆ।

1907 ਈ. ਵਿਚ ਸ. ਅਜੀਤ ਸਿੰਘ ਨੇ ਜੁਰਅਤ ਤੋਂ ਕੰਮ ਲਿਆ। "ਭਾਰਤ ਮਾਤਾ" ਦੇ ਨਾਂ ਤੇ ਇਕ ਜਮਾਤ ਬਣਾਈ। ਏਸੇ ਨਾਂ ਤੇ ਅਖ਼ਬਾਰ ਕਢਿਆ। ਪੰਜਾਬ ਵਿਚ ਹਨੇਰੀ ਝੁਲ ਗਈ। ਲਾਹੌਰ, ਗੁਜਰਾਂਵਾਲਾ ਤੇ ਹੋਰ ਸ਼ਹਿਰਾਂ ਵਿਚ ਗ੍ਰਿਫ਼ਤਾਰੀਆਂ ਹੋਣ ਲਗ ਪਈਆਂ। ਪੁਲੀਸ ਜਿਸ ਆਦਮੀ ਨੂੰ ਚਾਹੁੰਦੀ ਮੁਸ਼ਤਬਾ (ਸ਼ੱਕੀ) ਸਮਝ ਕੇ ਥਾਣੇ ਬੁਲਾਉਂਦੀ। ਲਿੱਤਰ ਮਾਰਦੀ। ਚੱਟੀ ਲੈਂਦੀ ਤੇ ਛਡ ਦੇਂਦੀ। ਉਸ ਜ਼ਮਾਨੇ ਵਿਚ ਪੰਜਾਬ ਦਾ ਗਵਰਨਰ ਸਰ ਸੀ.ਐਮ ਰੀਵਾਜ਼ (1902-1907) ਅਤੇ ਬਾਅਦ ਸਰ ਡੀ. ਸੀ. ਜੇ

ਐਟਸਨ (1907-1909) ਸੀ। ਸਾਮਰਾਜੀ ਹਕੂਮਤ ਨੇ ਜ਼ਮੀਨ ਦਾ ਮਾਲੀਆ ਤੇ ਆਬੀਆਨਾ ਵਧਾ ਦਿੱਤਾ। ਪੰਜਾਬ ਦੇ ਛੋਟੇ ਮਾਲਕ ਬਹੁਤ ਹੀ ਪਰੇਸ਼ਾਨ ਹੋਏ। ਸਾਂਦਲਬਾਰ (ਗੁਜਰਾਂਵਾਲਾ, ਸ਼ੇਖ਼ੂਪੁਰਾ, ਲਾਇਲਪੁਰ, ਝੰਗ) ਦੇ ਜ਼ਿਮੀਂਦਾਰ ਤੇ ਕਿਸਾਨ ਤੜਪ ਉਠੇ। ਪੰਜਾਬ ਦੇ ਨਾਮਵਰ ਸ਼ਾਇਰ ਜਿਨ੍ਹਾਂ ਮੁਸੱਦਸ ਹਾਲੀ ਦਾ ਮਨਜ਼ੂਮ (ਕਾਵਿਕ) ਪੰਜਾਬੀ ਤਰਜਮਾ ਲਿਖਿਆ ਏ, ਸ਼ਹਾਬੁੱਦਦੀਨ ਜਟ ਨੇ (ਜਿਹੜੇ ਬਾਅਦ ਵਿਚ ਖ਼ਿਤਾਬ-ਯਾਫ਼ਤਾ ਹੋਏ ਤੇ ਕਈ ਵਰ੍ਹੇ ਪੰਜਾਬ ਅਸੰਬਲੀ ਦੇ ਸਪੀਕਰ ਰਹੇ) ਇਕ ਗੀਤਾ ਲਿਖਿਆ "ਹਾੜਾ" ਜਿਹੜਾ ਪਹਿਲੋਂ "ਜ਼ਿਮੀਂਦਾਰ" ਅਖ਼ਬਾਰ ਵਿਚ ਛਪਿਆ। ਗੀਤ ਲਾਲਾ ਬਾਂਕੇ ਦਿਆਲ ਦੇ ਨਾਂ ਹੇਠ ਛਪਿਆ ਸੀ। ਉਹਦੇ ਬੋਲ ਸਨ -

ਪਗੜੀ ਸੰਭਾਲ ਓ ਜੱਟਾ
ਪਗੜੀ ਸੰਭਾਲ ਉਏ
ਤੈਨੂੰ ਕੁਝ ਨਾ ਜਾਣਿਆ
ਤੇਰੇ ਲਾਟ ਉਏ
ਪਗੜੀ ਸੰਭਾਲ ਓ ਜੱਟਾ . . . ਪਗੜੀ ਸੰਭਾਲ ਉਏ

ਏਸ ਗੀਤ ਦਾ ਤਰਜਮਾ ਅੰਗ੍ਰੇਜ਼ੀ ਅਖ਼ਬਾਰ "ਸਿਵਿਲ ਐਂਡ ਮਿਲੇਟਰੀ ਗਜ਼ਟ" ਤੇ "ਪਾਇਨੀਅਰ" ਨੇ ਛਾਪਿਆ ਸੀ। ਇਹ ਗੀਤ ਕਿਸਾਨਾਂ ਅੰਦਰ ਬਹੁਤ ਮਕਬੂਲ ਹੋਇਆ। ਏਸ ਗੀਤ ਨੇ ਅੱਗ ਲਾ ਦਿੱਤੀ। ਪੰਜਾਬ ਦੇ ਪੁੱਤਰ ਜਾਗ ਪਏ। ਅੱਠ-ਦਸ ਫ਼ੀਸਦ ਵੱਡੇ ਜ਼ਿਮੀਂਦਾਰਾਂ ਦੇ ਇਲਾਵਾ ਸਭ ਨੇ ਫ਼ੈਸਲਾ ਕਰ ਲਿਆ ਕਿ ਮਾਲੀਆ ਤੇ ਆਬੀਆਨਾ ਅਦਾ ਨਾ ਕੀਤਾ ਜਾਵੇ। ਮਹਿਕਮਾ ਮਾਲ ਤੇ ਮਹਿਕਮਾ ਪੁਲੀਸ ਨੇ ਪੰਜਾਬ ਦੇ ਪਿੰਡਾਂ ਅੰਦਰ ਜ਼ੁਲਮ ਦੀ ਅਖ਼ੀਰ ਕਰ ਛੱਡੀ। ਮਾਲ ਢਾਂਡੇ ਕੁਰਕ ਲਏ। ਜ਼ਮੀਨਾਂ ਜ਼ਬਤ ਕਰ ਲੈਣ ਦੇ ਨੋਟਿਸ ਦਿੱਤੇ। ਮੈਜਿਸਟ੍ਰੇਟ ਬੇਦ (ਬੈਂਤਾਂ) ਦੀ ਸਜ਼ਾ ਦਿੰਦੇ ਰਹੇ। ਪਿੰਡਾਂ ਦੇ ਚੌਕਾਂ ਅੰਦਰ ਜਵਾਨਾਂ ਦੀਆਂ ਬੋਟੀਆਂ ਉਡਦੀਆਂ ਰਹੀਆਂ। ਧਰਤੀ ਖ਼ੂਨ ਨਾਲ ਸੁਰਖ਼ ਹੁੰਦੀ ਰਹੀ। ਕਿਸਾਨਾਂ ਦੇ ਪੁੱਤਰ ਬਾਗ਼ੀ ਹੋ ਕੇ ਡਕੈਤ ਬਣ ਗਏ। ਜਗੀਰਦਾਰਾਂ, ਜ਼ੈਲਦਾਰਾਂ, ਸਫ਼ੈਦਪੋਸ਼ਾਂ ਤੇ ਨੰਬਰਦਾਰਾਂ ਦਾ ਇਕੋ ਕੰਮ ਸੀ। ਉਹ ਦਿਨ ਰਾਤ ਮੁਖ਼ਬਰੀਆਂ ਕਰਦੇ। ਗ੍ਰਿਫ਼ਤਾਰੀਆਂ ਕਰਾਂਦੇ। ਨੇਕਨਾਮੀਆਂ ਦੀਆਂ ਚਿੱਠੀਆਂ ਲੈਂਦੇ ਤੇ ਸ਼ਰੀਫ਼ ਆਦਮੀਆਂ ਦੇ ਹਿਸਟਰੀ ਸ਼ੀਟ ਖੁਲ੍ਹਵਾਂਦੇ। ਸੂਦਖ਼ੋਰ ਵਹੀ ਖਾਤੇ ਲੈ ਕੇ ਅਦਾਲਤਾਂ ਵਿਚੋਂ ਡਿਗਰੀਆਂ ਕਰਾਂਦੇ ਤੇ ਕਿਸਾਨਾਂ ਦੀ ਪੂੰਜੀ ਕੁਰਕ ਕਰਾ ਲੈਂਦੇ। ਇੰਤਕਾਮ ਦੀ ਅੱਗ ਭੜਕਦੀ ਤੇ ਕੋਈ ਜਵਾਨ ਆਪਣੀ ਬਰਛੀ ਲੈ ਕੇ ਬਾਗ਼ੀ ਬਣ ਜਾਂਦਾ ਤੇ ਪੁਲੀਸ ਉਹਨੂੰ ਡਕੈਤ ਤੇ ਮਫ਼ਰੂਰ ਕਰਾਰ ਦੇ ਦਿੰਦੀ।

ਏਸ ਜ਼ੁਲਮ ਦੇ ਖ਼ਿਲਾਫ਼ ਸਿਆਸੀ ਪਲੇਟਫ਼ਾਰਮ ਤੋਂ ਪਹਿਲੀ ਅਵਾਜ਼ ਲਾਲਾ ਲਾਜਪਤ ਰਾਏ ਨੇ ਉਠਾਈ। ਇਹਨਾਂ ਲਾਇਲਪੁਰ ਅੰਦਰ ਕਿਸਾਨਾਂ ਦੇ ਇਕ ਵੱਡੇ ਜਲਸੇ ਵਿਚ ਅੰਗ੍ਰੇਜ਼ ਦੀ ਹਕੂਮਤ ਨੂੰ ਲਿਤਾੜਿਆ। ਕਿਸਾਨਾਂ ਨਾਲ ਹੋਣ ਵਾਲੀਆਂ ਜ਼ਿਆਦਤੀਆਂ ਦੇ ਖ਼ਿਲਾਫ਼ ਇਹਤਿਜਾਜ (ਨਰਾਜ਼ਗੀ ਦਾ ਪ੍ਰਗਟਾਵਾ) ਕੀਤਾ ਤੇ ਬਗ਼ਾਵਤ ਦੀ ਧਮਕੀ ਦਿੱਤੀ। ਸਰਦਾਰ ਅਜੀਤ ਸਿੰਘ ਦੇ ਅਖ਼ਬਾਰ "ਭਾਰਤ ਮਾਤਾ" ਨੇ ਤਕਰੀਰ ਦਾ ਮਤਨ (ਟੈਕਸਟ) ਛਾਪ ਦਿੱਤਾ। ਪਿੰਡਾਂ ਦੇ ਕਿਸਾਨਾਂ ਦੀ ਹਮਦਰਦੀ ਵਿਚ ਸ਼ਹਿਰਾਂ ਦੇ ਰਹਿਣ ਵਾਲਿਆਂ ਨੇ ਜਲਸੇ ਕੀਤੇ। ਜਲੂਸ ਕਢੇ। ਸਾਮਰਾਜ ਮੁਰਦਾਬਾਦ ਦੇ ਨਾਅਰੇ ਲਾਏ। ਲਾਠੀਆਂ ਝਲੀਆਂ। ਜੇਲ੍ਹਾਂ ਵਿਚ ਗਏ। ਲਾਹੌਰ ਡਿਵੀਯਨ ਤੇ ਜਲੰਧਰ ਡਿਵੀਯਨ ਅੰਦਰ ਅੰਗ੍ਰੇਜ਼ੀ ਹਕੂਮਤ ਦੇ ਖ਼ਿਲਾਫ਼ ਨਫ਼ਰਤ ਦਾ ਲਾਵਾ ਫੁਟ ਪਿਆ। ਅਵਾਮ ਭੜਕ ਉਠੇ। ਲਾਲਾ ਪਿੰਡੀ ਦਾਸ ਤੇ ਲਾਲਾ ਜੁਗਲ ਕਿਸ਼ੋਰ ਤਾਲਿਬ-ਇਲਮ (ਵਿਦਿਆਰਥੀ) ਸਨ। ਇਹਨਾਂ ਨੇ ਤੁਲਬਾ ਵਿਚ ਸ਼ਊਰ ਪੈਦਾ ਕੀਤਾ। ਬਰਤਾਨਵੀ ਹਕੂਮਤ ਦੀ ਅਫ਼ਸਰਸ਼ਾਹੀ ਨੇ 1818 ਈ. ਦੇ ਅੰਨ੍ਹੇ ਤੇ ਕਾਲੇ ਰੈਗੂਲੇਸ਼ਨ ਦੀ ਆੜ ਵਿਚ ਕਾਰਵਾਈ ਕੀਤੀ। ਲਾਲਾ ਲਾਜਪਤ ਰਾਏ ਤੇ ਸ. ਅਜੀਤ ਸਿੰਘ ਦੇ ਵਾਰੰਟ ਗ੍ਰਿਫ਼ਤਾਰੀ ਜਾਰੀ ਕਰ ਦਿੱਤੇ। ਸ. ਅਜੀਤ ਸਿੰਘ ਲਾਹੌਰ ਅੰਦਰ ਸਨ। ਉਹਨਾਂ ਨੂੰ ਗ੍ਰਿਫ਼ਤਾਰ ਕਰਕੇ ਲਾਹੌਰ ਜੇਲ੍ਹ ਦੀ ਬਾਰਕ ਨੰਬਰ 14 ਵਿਚ ਬੰਦ ਕਰ ਦਿੱਤਾ ਗਿਆ। ਲਾਲਾ ਲਾਜਪਤ ਰਾਏ ਰਾਵਲਪਿੰਡੀ ਤੋਂ ਹਥਕੜੀਆਂ ਲਾ ਕੇ ਲਿਆਏ ਗਏ ਤੇ ਜੇਲ੍ਹ ਵਿਚ ਸੁਟ ਦਿੱਤੇ ਗਏ। ਲਾਲਾ ਲਾਜਪਤ ਰਾਏ ਨੇ ਜਲਾਵਤਨੀ ਦਾ ਜ਼ਮਾਨਾ ਬਰਮਾ ਦੇ ਸ਼ਹਿਰ ਮਾਂਡਲੇ ਵਿਚ ਗੁਜ਼ਾਰਿਆ। ਸਰਦਾਰ ਅਜੀਤ ਸਿੰਘ ਤੇ ਸੂਫ਼ੀ ਅੰਬਾ ਪ੍ਰਸ਼ਾਦ ਈਰਾਨ ਚਲੇ ਗਏ। ਪਰਦੇਸ ਅੰਦਰ ਇਹ ਇਨਕਲਾਬੀ ਵਰ੍ਹਿਆਂ ਤਕ ਰਹੇ। ਸ. ਅਜੀਤ ਸਿੰਘ ਤਾਂ ਯੂਰਪ ਚਲੇ ਗਏ। ਸੂਫ਼ੀ ਅੰਬਾ ਪ੍ਰਸ਼ਾਦ ਈਰਾਨ ਦੇ ਮਸ਼ਹੂਰ ਮੁਕੱਦਸ (ਪਵਿੱਤਰ) ਸ਼ਹਿਰ ਅੰਦਰ ਫ਼ੌਤ ਹੋਏ। ਪਰਦੇਸ ਵਿਚ ਮੌਤ ਆਈ। ਨਾ ਕੋਈ ਉਹਨਾਂ ਦੀ ਲਾਸ਼ ਤੇ ਰੋਇਆ, ਨਾ ਕੋਈ ਅਰਥੀ ਨਾਲ ਗਿਆ। ਨਾ ਕਿਸੇ ਨੇ ਕਿਰਿਆ-ਕਰਮ ਕੀਤਾ।

ਪੰਜਾਬੀ ਦੇ ਮਸ਼ਹੂਰ ਸ਼ਾਇਰ ਮੋਹਨ ਸਿੰਘ ਨੇ ਇਕ ਨਜ਼ਮ ਵਿਚ ਇਹ ਤਮੰਨਾ ਕੀਤੀ ਏ ਜਿਹੜੀ ਸੂਫ਼ੀ ਅੰਬਾ ਪ੍ਰਸ਼ਾਦ ਨੂੰ ਨਸੀਬ ਹੋਈ ਸੀ। ਤੁਸੀਂ ਵੀ ਸੁਣ ਲਵੋ -

ਏਦਾਂ ਈ ਗੁਮਨਾਮੀ ਅੰਦਰ
ਚੁੱਪ-ਚੁਪੀਤਾ ਮੈਂ ਮਰ ਜਾਂ
ਨਾ ਕੋਈ ਮੈਨੂੰ ਲੰਬੂ ਲਾਵੇ
ਨਾ ਕੋਈ ਮੇਰੀ ਕਬਰ ਬਣਾਵੇ

ਨਾ ਕੋਈ ਉੱਤੇ ਫੁਲ ਚੜ੍ਹਾਵੇ
ਨਾ ਕੋਈ ਹੋਵੇ ਰੋਵਣ ਵਾਲਾ
ਵਹਿਣ ਗ਼ਮਾਂ ਦੇ ਛੋਹਣ ਵਾਲਾ
ਨਾ ਹੀ ਮੇਰੀ ਫੂਹੜੀ ਉਤੇ
ਜਾਣ ਦੁਹਰਾਏ ਮੇਰੇ ਕਿੱਸੇ

1906 ਈ. ਤੋਂ 1909 ਈ. ਤਾਈਂ ਪੰਜਾਬ ਵਿਚ ਕਿਸਾਨ ਜਾਗ੍ਰਤੀ ਤੇ ਦਹਿਸ਼ਤਪਸੰਦੀ ਦਾ ਜ਼ੋਰ ਰਿਹਾ। ਬੰਗਾਲ ਰੈਗੂਲੇਸ਼ਨ ਹੇਠ ਪੰਜ ਸੌ ਮੁਕੱਦਮੇ ਚਲਾਏ ਗਏ। ਇਸ ਕਾਲੇ ਕਾਨੂੰਨ ਤਹਿਤ ਲਾਹੌਰ ਦਾ ਅਖ਼ਬਾਰ-ਨਵੀਸ ਲਾਲ ਚੰਦ ਫ਼ਲਕ ਧਰ ਲਿਆ ਗਿਆ। ਉਹ ਕਈ ਸਾਲ ਜੇਲ੍ਹ ਵਿਚ ਰਿਹਾ। ਇਸ ਦੌਰ ਵਿਚ ਪੰਜਾਬ ਦੇ ਦਹਿਸ਼ਤ-ਪਸੰਦਾਂ ਨੇ ਬੰਗਾਲ ਦੇ ਦਹਿਸ਼ਤ-ਪਸੰਦਾਂ ਨਾਲ ਰਾਬਤਾ ਕਰ ਲੀਤਾ ਸੀ। ਜਦ ਚਿਟਾਗਾਂਗ ਤੋਂ ਅਸਲਾ ਲੁਟਿਆ ਗਿਆ ਤਾਂ ਪੰਜਾਬ ਦੇ ਦੋ ਜੀਆਲੇ ਹਰਨਾਮ ਸਿੰਘ ਤੇ ਗੁਰਮੁਖ ਸਿੰਘ ਵੀ ਮੈਗਜ਼ੀਨ ਲੁੱਟਣ ਵਾਲਿਆਂ ਦੇ ਸਾਥੀ ਸਨ। ਵੀਹਵੀਂ ਸਦੀ ਦੇ ਪਹਿਲੇ ਦਹਾਕੇ ਦੇ ਆਖ਼ਰੀ ਸਾਲਾਂ ਵਿਚ ਕਲਕੱਤਾ, ਮਦਰਾਸ ਤੇ ਦਿੱਲੀ ਵਾਂਗੂੰ ਪੰਜਾਬ ਦੇ ਮੁਖ਼ਤਲਿਫ਼ ਸ਼ਹਿਰਾਂ ਲਾਹੌਰ, ਅੰਮ੍ਰਿਤਸਰ, ਗੁਜਰਾਂਵਾਲਾ ਤੇ ਲਾਇਲਪੁਰ ਵਿਚ ਵੀ ਬੰਬਾਂ ਦੇ ਧਮਾਕੇ ਸ਼ੁਰੂ ਹੋ ਗਏ ਸਨ। ਗੋਰੇ ਹਾਕਮਾਂ ਤੇ ਉਨ੍ਹਾਂ ਦੇ ਪਿੱਠੂਆਂ ਤੇ ਗੋਲੀਆਂ ਬਰਸਾਈਆਂ ਜਾਂਦੀਆਂ ਰਹੀਆਂ। ਏਵੇਂ ਲਗਦਾ ਏ ਆਜ਼ਾਦੀ ਦੀ ਦੇਵੀ ਜਵਾਨ ਖ਼ੂਨ ਦੀ ਭੇਂਟ ਚਾਹੁੰਦੀ ਸੀ। ਪੰਜਾਬ ਦਿਆਂ ਸਪੁੱਤਰਾਂ ਖ਼ੂਨ ਦਿੱਤਾ। ਪੰਜਾਬ ਦੀਆਂ ਅਦਾਲਤਾਂ 'ਇਨਕਲਾਬ ਜ਼ਿੰਦਾਬਾਦ' ਦੇ ਨਾਅਰੇ ਨਾਲ ਗੂੰਜਦੀਆਂ ਰਹੀਆਂ। ਪੰਜਾਬ ਦੇ ਪੁੱਤਰ ਵੱਲੋ-ਵਲੀ ਥਾਵਾਂ ਤੋਂ ਗ੍ਰਿਫ਼ਤਾਰ ਕਰਕੇ ਲਾਹੌਰ ਜੇਲ੍ਹ ਦੇ ਦਹਿਸ਼ਤਪਸੰਦ ਵਾਰਡ ਵਿਚ ਬੰਦ ਕਰ ਦਿੱਤੇ ਗਏ।

ਲਾਲਾ ਹਰਦਿਆਲ ਗੌਰਮਿੰਟ ਕਾਲਜ ਲਾਹੌਰ ਵਿਚ ਤਾਲੀਮ ਹਾਸਲ ਕਰਨ ਆਇਆ ਸੀ। ਉਹ ਵੀ ਪੰਜਾਬ ਦੇ ਇਨਕਲਾਬੀਆਂ ਤੋਂ ਮੁਤਾਸਰ ਹੋਇਆ। ਜਦੋਂ ਗ੍ਰਿਫ਼ਤਾਰੀਆਂ ਦਾ ਅੰਨ੍ਹ ਪਿਆ ਉਹ ਐਮ.ਏ. ਪਾਸ ਕਰ ਚੁੱਕਾ ਸੀ। ਹਰਦਿਆਲ ਨੇ ਚਾਹਿਆ ਕਿ ਉਹ ਕਿਸੇ ਨਾ ਕਿਸੇ ਤਰ੍ਹਾਂ ਦੇਸ ਤੋਂ ਬਾਹਰ ਚਲਾ ਜਾਏ। ਅਮਰੀਕਾ ਤੇ ਕੈਨੇਡਾ ਵਿਚ ਰਹਿਣ ਵਾਲੇ ਪੰਜਾਬੀਆਂ ਨਾਲ ਰਾਬਤਾ ਕਾਇਮ ਕਰੇ ਤੇ ਪੰਜਾਬ ਦੇ ਵਾਸੀਆਂ ਉੱਤੇ ਹੋਣ ਵਾਲੇ ਜ਼ੁਲਮ ਦੱਸੇ। ਓਥੇ ਇਕ ਇਨਕਲਾਬੀ ਜਮਾਤ ਬਣਾਏ ; ਅਪਣੇ ਨਜ਼ਰੀਆਤ (ਦ੍ਰਿਸ਼ਟੀਕੋਣ) ਦੀ ਇਸ਼ਾਇਤ ਕਰੇ। 1912 ਈ. ਵਿਚ ਉਹ ਪੰਜਾਬ ਪੁਲੀਸ ਦੀਆਂ ਅੱਖਾਂ ਵਿਚ ਖੇਹ ਪਾ ਕੇ ਟੁਰ ਗਿਆ।

ਇਸੇ ਸਾਲ ਦਿੱਲੀ ਦੇ ਚਾਂਦਨੀ ਚੌਕ ਵਿਚ ਵਾਈਸਰਾਏ ਲਾਰਡ ਹਾਰਡਿੰਗ ਉੱਤੇ ਬੰਬ ਸੁਟਿਆ ਗਿਆ। ਉਹ ਮਰਦੂਦ ਤਾਂ ਬਚ ਗਿਆ, ਉਸ ਦੀ ਹਿਫ਼ਜ਼ਤ ਕਰਣ ਵਾਲਾ ਥਾਂ ਮਾਰਿਆ ਗਿਆ। ਹੋਰ ਕਈ ਬੰਦੇ ਜ਼ਖ਼ਮੀ ਹੋਏ। ਸਾਮਰਾਜ ਦਹਿਲ ਗਿਆ। ਗੋਰੇ ਆਕਾ ਬਜ਼ਾਰਾਂ ਵਿਚ ਆਣ ਤੋਂ ਥਰਕਣ ਲਗ ਪਏ। ਸਾਮਰਾਜ ਕੰਬ ਗਿਆ ਤੇ ਉਹਦੇ ਪਿੱਠੂ ਤੇ ਟੋਡੀ ਥਾਣਿਆਂ ਵਿਚ ਜਾ ਕੇ ਮੁਖ਼ਬਰੀਆਂ ਕਰਣ ਲਗ ਪਏ। ਪੁਲੀਸ ਨੇ ਪਕੜ ਧਕੜ ਸ਼ੁਰੂ ਕੀਤੀ। ਸੈਂਕੜੇ ਬੇਗੁਨਾਹ ਜਵਾਨ ਤਫ਼ਤੀਸ਼ ਦੇ ਬਹਾਨੇ ਪਕੜੇ ਗਏ। ਉਹ ਥਾਣਿਆਂ ਵਿਚ ਉਲਟੇ ਟੰਗੇ ਰਹੇ। ਮਾਰ ਮਾਰ ਕੇ ਉਨ੍ਹਾਂ ਦੇ ਜਿਸਮਾਂ ਦੇ ਛੌਡੇ ਲਾਹ ਦਿੱਤੇ ਗਏ। ਕਈ ਬੇਗੁਨਾਹ ਪੁਲੀਸ ਤਸ਼ੱਦਦ ਨਾਲ ਮਾਰੇ ਗਏ। ਪੰਜਾਬ ਦੇ ਦਹਿਸ਼ਤਪਸੰਦ ਬੰਗਾਲੀ ਦਹਿਸ਼ਤਪਸੰਦਾਂ ਨਾਲ ਮਿਲ ਕੇ ਕਈ ਦਿਨ ਮੁਗ਼ਲ ਬਾਦਸ਼ਾਹ ਹਮਾਯੂੰ ਦੇ ਮਕਬਰੇ ਦੇ ਨੇੜੇ ਰਹੇ। ਉਨ੍ਹਾਂ ਹਥ ਤੇ ਜਾਨ ਰਖ ਕੇ ਕਈ ਹੋਰ ਧਮਾਕੇ ਕੀਤੇ ਤੇ ਸਾਮਰਾਜ ਦੇ ਛੱਕੇ ਛੁੜਾਏ।

ਉਹ ਅਮਰੀਕਾ ਪਹੁੰਚਿਆ। ਉਸ ਨੇ ਪੰਜਾਬ ਦੇ ਪੁੱਤਰਾਂ ਨਾਲ ਮੁਲਾਕਾਤਾਂ ਕੀਤੀਆਂ। ਗੋਰੇ ਰਾਜ ਦੇ ਜ਼ੁਲਮਾਂ ਦੀਆਂ ਕਹਾਣੀਆਂ ਜ਼ਹਿਰ ਭਰੇ ਲਫ਼ਜ਼ਾਂ ਵਿਚ ਬਿਆਨ ਕੀਤੀਆਂ। ਸੁਣਨ ਵਾਲਿਆਂ ਨੂੰ ਰੋਹ ਚੜ੍ਹਿਆ। ਉਹਨਾਂ ਦਾ ਲਹੂ ਰਗਾਂ ਵਿਚ ਉਬਾਲੇ ਖਾਣ ਲਗ ਪਿਆ। ਅਮਰੀਕਾ ਦੀ ਜਮਹੂਰੀ ਫ਼ਿਜ਼ਾ ਵਿਚ ਰਹਿਣ ਵਾਲੇ ਪੰਜਾਬੀ ਜਵਾਨ ਭੜਕ ਉਠੇ, ਜਿਨ੍ਹਾਂ ਵਿਚ ਜਲੰਧਰ ਤੇ ਹੁਸ਼ਿਆਰਪੁਰ ਦੇ ਪੁੱਤਰਾਂ ਦੀ ਅਕਸਰੀਅਤ ਸੀ। ਹਰਦਿਆਲ ਨੇ ਮੁਨਸ਼ੀ ਕਰੀਮ ਬਖ਼ਸ਼ (ਇਹ ਹੁਸ਼ਿਆਰਪੁਰ ਜ਼ਿਲ੍ਹੇ ਦੇ ਪਿੰਡ ਟੋਡਰਪੁਰ ਦੇ ਰਹਿਣ ਵਾਲੇ ਸਨ ; ਪਾਕਿਸਤਾਨ ਦੇ ਜ਼ਿਲ੍ਹਾ ਸ਼ੇਖ਼ੂਪੁਰਾ ਵਿਚ ਫ਼ੌਤ ਹੋਏ ਸਨ) ਤੇ ਹੋਰ ਸਾਥੀਆਂ ਨਾਲ ਮਿਲ ਕੇ ਅਮਰੀਕਾ ਵਿਚ ਵਸਣ ਵਾਲਿਆਂ ਪੰਜਾਬੀਆਂ ਨਾਲ ਮੁਲਾਕਾਤਾਂ ਕੀਤੀਆਂ। ਜਦੋਂ ਹਜ਼ਾਰਾਂ ਪੰਜਾਬੀ ਜੁੜੇ ਤਾਂ "ਗ਼ਦਰ ਪਾਰਟੀ" ਬਣਾਉਣ ਦਾ ਸਰਬੰਧ ਹੋਇਆ। ਰਣਧੀਰ ਸਿੰਘ ਆਪਣੀ ਕਿਤਾਬ "ਦਾ ਗ਼ਦਰ ਹੀਰੋਜ਼ (The Ghadar Heroes) ਵਿਚ ਲਿਖਦਾ ਏ – ਪਹਿਲਾ ਇਕੱਠ ਸੋਹਣ ਸਿੰਘ ਭਕਨਾ ਨੇ ਬੁਲਾਇਆ ਸੀ। ਇਹ ਉਦੋਂ ਅਸਟੋਰੀਆ (Astoria) ਦੀ ਇਕ ਟਿੰਬਰ ਫ਼ੈਕਟਰੀ ਵਿਚ ਕੰਮ ਕਰਦੇ ਸਨ। ਇਨ੍ਹਾਂ ਦੇ ਬੁਲਾਵੇ ਤੇ ਵਾਸ਼ਿੰਗਟਨ ਤੇ ਅਵਾਗਾਨ ਦੇ ਨੇੜੇ ਨੇੜੇ ਤੋਂ ਇਕ ਸੌ ਵੀਹ ਆਗੂ ਆਏ ਸਨ। ਇਹ ਇਕੱਠ 13 ਮਾਰਚ 1913 ਈ. ਨੂੰ ਹੋਇਆ ਸੀ। ਲਾਲਾ ਹਰਦਿਆਲ ਨੇ ਮੌਲਾਨਾ ਬਰਕਤ ਉੱਲਾ ਵਾਲੀ ਸਕੀਮ ਪੜ੍ਹ ਕੇ ਸੁਣਾਈ। ਸੁਣਨ ਵਾਲਿਆਂ ਸਰਾਹਿਆ। ਸਿੱਖਾਂ ਨੇ ਬਹੁਤ ਈ ਜੋਸ਼ੋ-ਖ਼ਰੋਸ਼ ਵਿਖਾਇਆ। ਫ਼ੈਸਲਾ ਹੋਇਆ ਅਗਲਾ ਇਕੱਠ ਸਾਨਫ਼ਰਾਂਸਿਸਕੋ ਵਿਚ ਹੋਵੇਗਾ। ਮੌਲਾਨਾ ਬਰਕਤ ਉੱਲਾ ਤੇ ਅਬਦੁਲ ਰਹੀਮ ਹਰ ਪੰਜਾਬੀ ਨੂੰ ਇਨਕਲਾਬੀ ਬਨਾਣ ਲਈ ਅਮਰੀਕਾ ਵਿਚ ਫਿਰ ਨਿਕਲੇ। ਸਿੱਖਾਂ

?

ਵਿਚੋਂ ਬਾਬਾ ਸੋਹਣ ਸਿੰਘ ਭਕਨਾ, ਜਵਾਲਾ ਸਿੰਘ, ਵਿਸਾਖਾ ਸਿੰਘ, ਸੰਤੋਖ ਸਿੰਘ, ਕਬੀਰ ਸਿੰਘ, ਪ੍ਰਿਥਵੀ ਸਿੰਘ ਤੇ ਨਿਧਾਨ ਸਿੰਘ ਜੋਗਾ ਨੇ ਆਪਣੀਆਂ ਤਕਰੀਰਾਂ ਨਾਲ ਆਜ਼ਾਦੀ ਦੀ ਜੋਤ ਜਗਾਈ। ਕਨੇਡਾ ਵਿਚ ਕਰਮ ਸਿੰਘ ਚੀਮਾ, ਭਾਗ ਸਿੰਘ ਕਨੇਡੀਅਨ, ਸ਼ੇਰ ਸਿੰਘ, ਲਾਲ ਸਿੰਘ, ਊਧਮ ਸਿੰਘ, ਸੰਤ ਸਿੰਘ ਤੇ ਹਰਨਾਮ ਸਿੰਘ ਟੁੰਡੀਲਾਟ ਨੇ ਪੰਜਾਬੀਆਂ ਨੂੰ ਝੰਜੋੜਿਆ। ਕਾਂਸ਼ੀ ਰਾਮ ਤੇ ਭਗਤ ਰਾਮ ਨੇ ਵੀ ਜਾਗ੍ਰਿਤ ਪੈਦਾ ਕੀਤੀ। ਬਾਬਾ ਸੋਹਣ ਸਿੰਘ ਇਕੱਠ ਵਿਚ ਸ਼ਿਅਰ ਵੀ ਪੜ੍ਹਿਆ ਕਰਦੇ ਸਨ। ਵੰਨਗੀ ਦੇ ਦੋ ਸ਼ਿਅਰ ਸੁਣ ਲਵੋ :

ਮੁਸਲਮਾਨ ਦੇ ਬਚਿਓ ਗ਼ਾਜ਼ੀਓ ਉਏ
ਹਜ਼ਰਤ ਅਲੀ ਦੇ ਕਿਧਰ ਫ਼ਰਮਾਨ ਗਏ

ਸਿੰਘ ਨਾਮ ਸ਼ੇਰ ਦਾ ਜੋ ਪੈਂਦਾ ਗੱਜ ਕੇ
ਪਈ ਜੰਗ ਸ਼ੇਰਾਂ ਨੂੰ ਕੀਹ ਜਾਣਾ ਭੱਜ ਕੇ

ਪੰਜ ਮਹੀਨੇ ਦੀ ਦੌੜ ਭਜ ਤੇ ਮੇਲ ਮਿਲਾਪ ਬਾਅਦ ਉਹ ਸ਼ੁੱਭ ਘੜੀ ਆਈ ਤੇ ਅਗਸਤ 1913 ਈ. ਵਿਚ ਗ਼ਦਰ ਪਾਰਟੀ ਦਾ ਪਹਿਲਾ ਚੁਣਾਅ ਹੋਇਆ। ਸ. ਸੋਹਣ ਸਿੰਘ ਭਕਨਾ ਪ੍ਰੈਜ਼ੀਡੈਂਟ ਤੇ ਲਾਲਾ ਹਰਦਿਆਲ ਸੈਕਰੇਟਰੀ ਬਣੇ। ਸ. ਜਵਾਲਾ ਸਿੰਘ ਤੇ ਕਬੀਰ ਸਿੰਘ ਨਾਇਬ ਸਦਰ ਤੇ ਮੁਨਸ਼ੀ ਕਾਂਸ਼ੀ ਰਾਮ ਖ਼ਜ਼ਾਨਚੀ। ਚੌਧਰੀ ਕਰੀਮ ਬਖ਼ਸ਼ ਤੇ ਚੌਧਰੀ ਮੁਨਸ਼ੀ ਰਾਮ ਆਰਗਨਾਈਜ਼ਿੰਗ ਸੈਕਰੇਟਰੀ ਬਣਾਏ ਗਏ। ਪਾਰਟੀ ਦਾ ਸਦਰ ਦਫ਼ਤਰ 436 ਹਿਲ ਸਟਰੀਟ ਸਾਨਫ਼੍ਰਾਂਸਿਸਕੋ ਵਿਚ "ਜੁਗੰਤਰ ਆਸ਼ਰਮ ਦੇ ਨਾਂ ਤੇ ਬਣਿਆ। ਮਗਰੋਂ 1918 ਈ. ਵਿਚ ਪਾਰਟੀ ਨੇ 5 ਵੁੱਡ ਸਟਰੀਟ ਵਿਚ ਆਪਣੀ ਇਮਾਰਤ ਬਣਾ ਲਈ ਸੀ।

"ਗ਼ਦਰ" ਅਖ਼ਬਾਰ ਜਾਰੀ ਕਰਨ ਦਾ ਫ਼ੈਸਲਾ ਹੋਇਆ। ਇਹ ਅਖ਼ਬਾਰ ਉਰਦੂ, ਹਿੰਦੀ, ਮਰਾਠੀ, ਤੇ ਗੁਰਮੁਖੀ ਜ਼ਬਾਨਾਂ ਵਿਚ ਛਾਪਣ ਦਾ ਪ੍ਰਬੰਧ ਕੀਤਾ ਗਿਆ। ਖ਼ਰਚੇ ਲਈ ਪੰਦਰਾਂ ਹਜ਼ਾਰ ਡਾਲਰ ਜਮਾਂ ਕੀਤੇ ਗਏ। ਅਖ਼ਬਾਰ ਦਾ ਐਡੀਟਰ ਲਾਲਾ ਹਰਦਿਆਲ ਤੇ ਉਹਦੇ ਲਿਖਾਰੀ ਹਰਨਾਮ ਸਿੰਘ, ਭਗਤ ਰਾਮ ਤੇ ਕਰਤਾਰ ਸਿੰਘ ਬਣਾਏ ਗਏ। ਇਸ ਦਾ ਪਹਿਲਾ ਸ਼ੁਮਾਰਾ (ਅੰਕ) ਯਕਮ (ਪਹਿਲੀ) ਨਵੰਬਰ 1913 ਨੂੰ ਛਪਿਆ ਸੀ। ਅਦਾਰੀਏ (ਸੰਪਾਦਕੀ) ਵਿਚ ਐਲਾਨ ਕੀਤਾ ਗਿਆ ਕਿ ਗ਼ਦਰ ਪਾਰਟੀ ਬਰਤਾਨੀਆ ਦੀ ਹਕੂਮਤ ਨੂੰ ਧੱਕਾ ਦੇ ਕੇ ਕਢ ਦੇਣ ਦਾ ਅਹਿਦ ਕਰਦੀ ਏ। ਇਹਦੇ ਮੈਂਬਰ ਤਨ, ਮਨ ਤੇ ਧਨ ਦੀ ਬਾਜ਼ੀ ਲਾ ਦੇਣਗੇ। ਆਜ਼ਾਦ ਹਿੰਦੁਸਤਾਨ ਵਿਚ ਅਵਾਮੀ ਜਮਹੂਰੀ ਹਕੂਮਤ ਕਾਇਮ ਕੀਤੀ ਜਾਏਗੀ। ਹਰ ਮਜ਼ਹਬ ਤੇ ਧਰਮ ਦੇ ਲੋਕਾਂ ਦਾ ਹਕ ਬਰਾਬਰ ਹੋਵੇਗਾ।

ਗ਼ਦਰ ਪਾਰਟੀ ਦਾ ਹਰ ਰੁਕਨ ਸਾਡੀ ਹਿਦਾਇਤ ਦਾ ਇੰਤਜ਼ਾਰ ਕਰੇ। ਜਦੋਂ ਹੁਕਮ ਮਿਲੇ, ਜਿੰਦ ਤਲੀ ਤੇ ਰਖ ਕੇ ਹਿੰਦੁਸਤਾਨ ਪਹੁੰਚ ਜਾਏ।

"ਗ਼ਦਰ" ਇਨਕਲਾਬੀ ਅਖ਼ਬਾਰ ਸੀ। ਉਹਦੀ ਇਸ਼ਾਇਤ ਦਿਨ-ਬ-ਦਿਨ ਵਧਦੀ ਚਲੀ ਗਈ। ਅਮਰੀਕਾ, ਕੈਨੇਡਾ ਦੇ ਇਲਾਵਾ ਮਲਾਇਆ, ਜਪਾਨ, ਚੀਨ, ਫ਼ਿਲਪਾਈਨ ਤੇ ਅਰਜੰਟਾਈਨ ਜਿਥੇ ਵੀ ਕੋਈ ਹਿੰਦੁਸਤਾਨੀ ਸੀ, ਉਹਦੇ ਪੜ੍ਹਨ ਵਾਲੇ ਬਣੇ। ਇਹਨਾਂ ਮੁਲਕਾਂ ਵਿਚ ਵੀ ਪੰਜਾਬੀ ਜ਼ਿਆਦਾ ਸਨ। ਇਹਨਾਂ ਮਿਹਨਤਕਸ਼ਾਂ ਨੇ "ਗ਼ਦਰ ਪਾਰਟੀ" ਦੀਆਂ ਸ਼ਾਖ਼ਾਂ ਬਣਾਈਆਂ।

ਮਾਰਚ 1914 ਈ. ਵਿਚ ਲਾਲਾ ਹਰਦਿਆਲ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ। ਇਹਦੀ ਵਜ੍ਹਾ ਗ਼ਦਰ ਵਿਚ ਛਪਣ ਵਾਲਾ ਬਾਗ਼ੀਆਨਾ ਮਵਾਦ ਸੀ। ਉਹ ਜ਼ਮਾਨਤ ਤੇ ਰਿਹਾ ਹੋਇਆ। ਅਮਰੀਕਾ ਛੱਡ ਕੇ ਸਵਿਟਜ਼ਰਲੈਂਡ ਆ ਗਿਆ। ਗ਼ਦਰ ਪਾਰਟੀ ਨਾਲੋਂ ਅਲੱਗ ਹੋ ਗਿਆ। ਫਿਰ ਉਹਦਾ ਰੋਲ ਇਨਕਲਾਬੀ ਨਾ ਰਿਹਾ।

ਗ਼ਦਰ ਪਾਰਟੀ ਦਾ ਸਦਰ ਦਫ਼ਤਰ ਸਾਨਫ਼੍ਰਾਂਸਿਸਕੋ ਵਿਚ ਹੀ ਰਿਹਾ। ਉਹਦੀਆਂ ਸ਼ਾਖ਼ਾਂ ਮੁਖ਼ਤਲਿਫ਼ ਮੁਲਕਾਂ ਵਿਚ ਕੰਮ ਕਰਦੀਆਂ ਰਹੀਆਂ। ਗ਼ਦਰ ਪਾਰਟੀ ਵਿਚ ਸਿੱਖਾਂ ਦੀ ਤਾਅਦਾਦ ਜ਼ਿਆਦਾ ਸੀ। ਏਸ ਤੂਫ਼ਾਨ ਨੂੰ ਰੋਕਣ ਲਈ ਅਮਰੀਕਾ ਤੇ ਕੈਨੇਡਾ ਦੀਆਂ ਹਕੂਮਤਾਂ ਨੇ ਅਜਿਹੇ ਗ੍ਰੰਥੀ ਪੰਜਾਬ ਤੋਂ ਮੰਗਵਾਏ ਜਿਹੜੇ ਮਜ਼੍ਹਬੀ ਮੁਨਾਫ਼ਰਤ ਫੈਲਾਣ ਦੀਆਂ ਕੋਸ਼ਿਸ਼ਾਂ ਕਰਦੇ ਰਹੇ। ਇਹ ਧਰਮ ਦੇ ਠੇਕੇਦਾਰ ਗੋਰੇ ਆਕਾਵਾਂ ਦੇ ਪਿੱਠੂ ਸਨ। ਸਾਮਰਾਜ ਦੀ ਇਹ ਚਾਲ ਵੀ ਨਾਕਾਮ ਈ ਰਹੀ। ਕਿਸੇ ਇਹਨਾਂ ਦੀ ਗੱਲ ਨਾ ਸੁਣੀ।

1910 ਈ. ਵਿਚ ਕੈਨੇਡਾ ਦੀ ਹਕੂਮਤ ਨੇ ਇੰਤਕਾਲਿ-ਆਬਾਦੀ ਦਾ ਕਾਨੂੰਨ ਪਾਸ ਕਰਕੇ ਗ਼ੈਰ-ਮੁਲਕੀਆਂ ਉਤੇ ਕੈਨੇਡਾ ਦੇ ਦਰਵਾਜ਼ੇ ਬੰਦ ਕਰਣ ਦਾ ਫ਼ੈਸਲਾ ਲਿਆ ਸੀ। ਪੰਜਾਬ ਵਿਚੋਂ ਹਜ਼ਾਰਾਂ ਲੋਕ ਓਥੇ ਜਾ ਚੁਕੇ ਸਨ ਤੇ ਮਿਹਨਤ ਮਜ਼ਦੂਰੀ ਕਰਕੇ ਖ਼ੁਸ਼ਹਾਲ ਹੋ ਗਏ ਸਨ। ਉਹ ਆਪਣੇ ਰਿਸ਼ਤੇਦਾਰਾਂ ਤੇ ਦੋਸਤਾਂ ਨੂੰ ਵੀ ਬੁਲਾ ਰਹੇ ਸਨ। ਹਜ਼ਾਰਾਂ ਪੰਜਾਬੀ ਜਵਾਨ ਆਪਣੀਆਂ ਜ਼ਮੀਨਾਂ ਗਿਰਵੀ ਰਖ ਕੇ, ਪਾਸਪੋਰਟ ਲੈ ਕੇ ਬਰਮਾ, ਸਿੰਗਾਪੁਰ, ਮਲਾਇਆ, ਹਾਂਗਕਾਂਗ ਤੇ ਚੀਨ ਚਲੇ ਗਏ ਸਨ-ਏਸ ਉਮੀਦ ਤੇ ਕਿ ਕੈਨੇਡਾ ਹਕੂਮਤ ਇੰਤਕਾਲਿ-ਆਬਾਦੀ ਦਾ ਕਾਨੂੰਨ ਵਾਪਸ ਲਵੇ ਤਾਂ ਉਹ ਕੈਨੇਡਾ ਚਲੇ ਜਾਣ। ਏਧਰ ਕੈਨੇਡਾ ਦੀ ਹਕੂਮਤ ਤਾਂ ਲੋਹੇ ਦਾ ਥਣ ਬਣ ਗਈ। ਉਸ ਨੇ ਪੰਜਾਬ ਦੇ ਰਹਿਣ ਵਾਲਿਆਂ ਦਿਆਂ ਬੀਵੀ ਬੱਚਿਆਂ ਨੂੰ ਵੀ ਕਬੂਲ ਕਰਨ ਤੋਂ ਇਨਕਾਰ ਕਰ ਦਿੱਤਾ। ਪੰਜਾਬੀਆਂ, ਮਜ਼ਦੂਰਾਂ ਤੇ ਮਿਹਨਤਕਸ਼ਾਂ ਨੇ ਜਲੂਸ ਕਢੇ, ਨਾਅਰੇ ਲਾਏ। ਮਗਰ ਸੈਕਰੇਟਰੀ ਆਫ਼ ਸਟੇਟ ਨੇ ਮੁਲਾਕਾਤ ਤਕ ਨਾ ਕੀਤੀ।

# ਕਾਮਾਗਾਟਾ ਮਾਰੂ

ਪਰਦੇਸ ਵਿਚ ਹਜ਼ਾਰਾਂ ਪੰਜਾਬੀ ਵੀ ਅਮਰੀਕਾ ਯਾਂ ਕੈਨੇਡਾ ਜਾਣ ਲਈ ਪਰੇਸ਼ਾਨ ਸਨ। ਪੰਜਾਬ ਦੇ ਇਨਕਲਾਬੀ ਪੁੱਤਰ ਬਾਬਾ ਗੁਰਦਿੱਤ ਸਿੰਘ ਨੇ ਇਹ ਰਾਹ ਲੱਭੀ। ਹਾਂਗਕਾਂਗ ਦੀ ਬੰਦਰਗਾਹ ਤੇ ਖੜਾ ਜਹਾਜ਼ ਕਾਮਾਗਾਟਾ ਮਾਰੂ ਕਿਰਾਏ ਤੇ ਲਿਆ ਤੇ ਕੈਨੇਡਾ ਜਾਣ ਵਾਲੇ ਪੰਜਾਬੀ ਬਿਠਾ ਲਏ। ਉਹ ਜਹਾਜ਼ ਨੂੰ ਸਿੰਗਾਪੁਰ, ਰੰਗੂਨ ਤੇ ਕਲਕੱਤਾ ਦੀ ਬੰਦਰਗਾਹ ਤਕ ਲੈ ਆਏ ਤੇ ਕੈਨੇਡਾ ਜਾਣ ਵਾਲਿਆਂ ਨੂੰ ਸਵਾਰ ਕਰ ਲਿਆ। ਕਿਰਾਇਆ ਵੀ ਨਾ ਪੁਛਿਆ। ਉਹ ਜਹਾਜ਼ ਸਮੁੰਦਰ ਵਿਚ ਚਲਦਾ ਚਲਾਂਦਾ ਚਾਰ ਸੌ ਮੁਸਾਫ਼ਰਾਂ ਨੂੰ ਲੈ ਕੇ ਕੈਨੇਡਾ ਦੇ ਸਾਹਿਲ ਵੈਨਕੋਵਰ ਦੇ ਨੇੜੇ ਪਹੁੰਚ ਗਿਆ। ਕੈਨੇਡਾ ਦੀ ਹਕੂਮਤ ਨੇ ਜਹਾਜ਼ ਨੂੰ ਬੰਦਰਗਾਹ ਉਤੇ ਆਣ ਤੋਂ ਰੋਕ ਦਿਤਾ। ਤੋਪਾਂ ਦੇ ਮੂੰਹ ਜਹਾਜ਼ ਵਲ ਕਰ ਦਿੱਤੇ। ਕੈਨੇਡਾ ਦੇ ਵਾਸੀ ਪੰਜਾਬੀਆਂ ਨੇ ਜਲੂਸ ਕਢੇ, ਕਰਾਰਦਾਦਾਂ (ਮਤੇ) ਪਾਸ ਕੀਤੀਆਂ। ਰੌਲਾ ਰੱਪਾ ਮਚਿਆ ਤੇ ਕੈਨੇਡਾ ਦੇ ਲੋਕੀਂ ਵੀ ਮੁਤਾਸਰ ਹੋਏ। ਉਹਨਾਂ ਵੀ ਇਹਤਜਾਜ (ਇਤਰਾਜ਼) ਕੀਤਾ। ਅੰਨ੍ਹੇ ਕਾਨੂੰਨ ਦੀ ਮਨਸੂਖ਼ੀ ਦਾ ਮਤਾਲਬਾ ਕੀਤਾ।

ਵੈਨਕੋਵਰ ਦੇ ਗੁਰਦੁਆਰੇ ਵਿਚ ਚਾਰ ਹਜ਼ਾਰ ਪੰਜਾਬੀ ਸਿੱਖ, ਮੁਸਲਮਾਣ ਤੇ ਹਿੰਦੂ ਜਮਾਂ ਹੋ ਗਏ। ਫ਼ੈਸਲਾ ਹੋਇਆ ਕਿ ਜੇ ਹਕੂਮਤ "ਕਾਮਾਗਾਟਾ ਮਾਰੂ" ਤੇ ਫ਼ਾਇਰਿੰਗ ਕਰੇ ਤਾਂ ਜਵਾਬੀ ਕਾਰਵਾਈ ਕੀਤੀ ਜਾਵੇਗੀ। ਸਾਰੇ ਸ਼ਹਿਰ ਨੂੰ ਅੱਗ ਲਾ ਕੇ ਸਾੜ ਦਿੱਤਾ ਜਾਵੇਗਾ। ਕੈਨੇਡਾ ਦੀ ਹਕੂਮਤ ਨੂੰ ਪਤਾ ਚਲਿਆ। ਉਹ ਕੁਝ ਨਰਮ ਹੋਈ। ਮੁਸਾਫ਼ਰਾਂ ਦਾ ਕਿਰਾਇਆ ਭਾੜਾ ਦੇਣ ਤੇ ਰਾਜ਼ੀ ਹੋ ਗਈ। ਏਧਰ ਜਹਾਜ਼ ਵਿਚ ਖ਼ੁਰਾਕ ਤੇ ਪਾਣੀ ਮੁਕਦਾ ਜਾ ਰਿਹਾ ਸੀ। ਮੁਸਾਫ਼ਰਾਂ ਲਈ ਭੁੱਖੇ ਪਿਆਸੇ ਰਹਿਣਾ ਔਖਾ ਸੀ। ਹਕੂਮਤ ਕੈਨੇਡਾ ਖ਼ਰਚ ਦੇਣ ਤੇ ਰਾਜ਼ੀ ਹੋ ਗਈ ਤਾਂ "ਕਾਮਾਗਾਟਾ ਮਾਰੂ" ਪਿਛਾਂਹ ਪਰਤਿਆ। ਕੈਨੇਡਾ 'ਚੋਂ ਬਾਬਾ ਸੋਹਣ ਸਿੰਘ ਭਕਨਾ, ਗੁਰਮੁਖ ਸਿੰਘ ਤੇ ਚੌਧਰੀ ਕਰੀਮ ਬਖ਼ਸ਼ ਜਹਾਜ਼ ਵਿਚ ਸਵਾਰ ਹੋਏ (ਓਸੇ ਜਹਾਜ਼ ਵਿਚ ਦੋ ਅਮਰੀਕੀ ਮਰਦ ਤੇ ਇਕ ਮੇਮ ਵੀ ਆਜ਼ਾਦੀ ਦੀ ਸ਼ਮ੍ਹਾਂ ਜਲਾਣ ਵਾਸਤੇ ਆਏ ਸਨ, ਜਿਨ੍ਹਾਂ ਨੂੰ ਬ੍ਰਿਟਿਸ਼ ਗੌਰਮਿੰਟ ਨੇ ਗ੍ਰਿਫ਼ਤਾਰ ਕਰਕੇ ਵਾਪਸ ਭੇਜ ਛਡਿਆ ਸੀ)।

ਇਹਨਾਂ ਹਾਲਾਤ ਤੋਂ ਪਤਾ ਚਲਦਾ ਏ ਕਿ "ਗ਼ਦਰ ਪਾਰਟੀ" ਇਨਕਲਾਬ ਦਾ ਨਿਸ਼ਾਣ ਬਣ ਗਈ ਸੀ। ਪੰਜਾਬ ਦੇ ਲੱਜਪਾਲ ਪੁੱਤਰ ਗ਼ੁਲਾਮੀ ਦੀਆਂ ਜ਼ੰਜੀਰਾਂ ਨੂੰ ਤਾਕਤ ਨਾਲ ਤੋੜ ਦੇਣਾ ਚਾਹੁੰਦੇ ਸਨ। ਕਾਰਖ਼ਾਨਿਆਂ ਵਿਚ ਕੰਮ ਕਰਨ ਵਾਲੇ ਖੇਤ ਮਜ਼ਦੂਰ, ਕਿਸਾਨ, ਪੰਜਾਬੀ ਇਨਕਲਾਬੀ ਨਜ਼ਰੀਆਤ ਨਾਲ ਆਰਾਸਤਾ ਸਨ।

ਬਰਤਾਨਵੀ ਸਾਮਰਾਜ ਨੇ "ਗ਼ਦਰ ਪਾਰਟੀ" ਦੀ ਵਰਕਿੰਗ ਕਮੇਟੀ ਦੇ ਮੈਂਬਰ ਰਾਮ ਚੰਦ ਨੂੰ ਖ਼ਰੀਦ ਲਿਆ। ਏਸ ਕਮੀਨੇ ਕਾਮਾਗਾਟਾ ਮਾਰੂ ਦੇ ਮੁਸਾਫ਼ਰਾਂ ਦੀ ਚੁਗਲੀ ਖਾਧੀ। 29 ਸਤੰਬਰ 1914 ਈ. ਨੂੰ ਜਦੋਂ ਜਹਾਜ਼ ਹੁਗਲੀ ਦੀ ਬੰਦਰਗਾਹ ਤੇ ਪੁੱਜਿਆ ਤਾਂ ਮੁਸਾਫ਼ਰਾਂ ਨੂੰ ਤਲਾਸ਼ੀ ਦੇਣ ਦਾ ਹੁਕਮ ਹੋਇਆ। ਉਹ ਪਹਿਲੇ ਹੀ ਜੱਲੇ ਭੁੱਜੇ ਹੋਏ ਸਨ। ਜਾਂਦਿਆਂ ਆਂਦਿਆਂ ਉਹਨਾਂ ਇਨਕਲਾਬ ਦੇ ਨਜ਼ਰੀਆਤ ਕਬੂਲ ਕਰ ਲਏ ਸਨ। ਉਹਨਾਂ ਦੇ ਸੀਨਿਆਂ ਵਿਚ ਇਨਕਲਾਬ ਦੀ ਲਾਟ ਬਲ ਰਹੀ ਸੀ। ਇਹਨਾਂ ਸਾਮਰਾਜ ਨਾਲ ਟਕਰਾਣ ਦਾ ਫ਼ੈਸਲਾ ਕਰ ਲਿਆ। ਫ਼ੌਜ ਤੇ ਪੁਲੀਸ ਨੇ ਗੋਲੀਆਂ ਚਲਾਈਆਂ ਤੇ ਅਠਾਰਾਂ ਇਨਕਲਾਬੀ ਮੁਸਾਫ਼ਰ ਸ਼ਹੀਦ ਹੋਏ। ਬਰਤਾਨੀਆਂ ਦੀ ਫ਼ੌਜ ਤੇ ਪੁਲੀਸ ਦੇ ਤਰੀਹ ਗੋਰੇ, ਕੁੱਤੇ ਦੀ ਮੌਤ ਮਰੇ। ਸ. ਗੁਰਦਿਤ ਸਿੰਘ (ਜਿਨ੍ਹਾਂ ਕਾਮਾਗਾਟਾ ਮਾਰੂ ਕਿਰਾਏ 'ਤੇ ਲਿਆ ਸੀ), ਚੌਧਰੀ ਕਰੀਮ ਬਖ਼ਸ਼ ਤੇ ਹੋਰ ਅਠਾਈ ਇਨਕਲਾਬੀ ਨਸ ਗਏ। ਇਕੱਤੀ ਮੌਕੇ ਤੇ ਫੜੇ ਗਏ। ਏਸ ਮੁਕਾਬਲੇ ਵਿਚ ਮਰਨ ਵਾਲਿਆਂ ਦੀ ਯਾਦ ਵਿਚ ਦੁਆਬਾ ਬਿਸਤ ਜਲੰਧਰ ਵਿਚ ਏਸ ਤਰ੍ਹਾਂ ਬੋਲ ਗਾਏ ਜਾਂਦੇ ਸਨ :-

ਸੂਰਮੇ ਚੜ੍ਹ ਜਹਾਜ਼ੀਂ ਆਏ
ਉਹਨਾਂ ਨਾਅਰੇ ਇਨਕਲਾਬ ਦੇ ਲਾਏ

ਸ਼ਹੀਦਾਂ ਗੋਲੀਆਂ ਸੀਨੇ ਤੇ ਝੱਲੀਆਂ
ਓ ਬੱਲੇ ਬੱਲੇ ਸੂਰਮੇ ਕਦੀ ਨਹੀਂ ਮਰਦੇ

000

ਪੰਜਾਬ ਦਿਆਂ ਸ਼ੇਰਾਂ ਨੇ
ਬਾਜ਼ੀ ਜਾਨ ਦੀ ਲਾ ਦਿੱਤੀ

ਸਾਮਰਾਜ ਨੂੰ ਲਲਕਾਰਿਆ
ਗੋਲੀਆਂ ਖਾ ਕੇ ਮਰ ਗਏ ਸੂਰਮੇ

000

ਆਜ਼ਾਦੀ ਦੀ ਤਵਾਰੀਖ਼ ਵਿਚ
ਭਾਰਤ ਦੀ ਤਵਾਰੀਖ਼ ਵਿਚ

ਸਦਾ ਜ਼ਿੰਦਾ ਰਹਿਣਗੇ
ਕਾਮਾਗਾਟਾ ਮਾਰੂ ਦੇ ਸੂਰਮੇ

000

ਬੰਗਾਲ ਦੇਸ ਵਿਚ ਮਰਣ ਵਾਲਿਉ
ਪੰਜਾਬ ਦਿਉ ਪੁਤਰੋ ਮਤਵਾਲਿਉ

ਅਸੀਂ ਵੀ ਤੁਹਾਡੇ ਵਾਂਗੂੰ ਮਰ ਜਾਵਾਂਗੇ
ਗੋਰੇ ਨੂੰ ਦੇਸ ਵਿਚੋਂ ਮਾਰ ਭਗਾਵਾਂਗੇ

000

ਕਾਮਾਗਾਟਾ ਮਾਰੂ ਦੇ ਬਚੇ ਖੁਚੇ ਮੁਸਾਫ਼ਰਾਂ ਨੂੰ ਸਪੈਸ਼ਲ ਟ੍ਰੇਨ ਵਿਚ ਸੰਗੀਨਾਂ ਦੇ ਸਾਏ ਵਿਚ ਬਿਠਾਇਆ ਗਿਆ ਤੇ ਪੰਜਾਬ ਦੀ ਮਿੰਟਗੁਮਰੀ (ਸਾਹੀਵਾਲ) ਜੇਲ੍ਹ ਵਿਚ ਡਕ ਦਿੱਤਾ ਗਿਆ। ਇਨਕਲਾਬੀਆਂ ਉਤੇ "ਪਹਿਲੇ ਲਾਹੌਰ ਸਾਜ਼ਸ ਕੇਸ" ਦੇ ਤਹਿਤ ਮੁਕੱਦਮਾ ਚਲਾਇਆ ਗਿਆ। ਅਦਾਲਤ ਨੇ 35 ਇਨਕਲਾਬੀਆਂ ਨੂੰ ਮੌਤ ਦੀ ਸਜ਼ਾ ਦਿੱਤੀ। ਬਾਅਦ ਵਿਚ ਬਾਬਾ ਸੋਹਣ ਸਿੰਘ ਭਕਨਾ ਤੇ ਦੂਜੇ ਸਤਾਰਾਂ ਇਨਕਲਾਬੀਆਂ ਦੀ ਮੌਤ ਦੀ ਸਜ਼ਾ ਉਮਰ ਕੈਦ ਵਿਚ ਬਦਲ ਦਿੱਤੀ ਗਈ। ਅੱਠ (8) ਇਨਕਲਾਬੀ ਫਾਂਸੀ ਲਾ ਦਿੱਤੇ ਗਏ। ਬਾਕੀ ਸਾਥੀਆਂ ਨੂੰ ਮੁਖ਼ਤਲਿਫ਼ (ਵੱਖੋ ਵੱਖ) ਮਿਆਦ ਦੀਆਂ ਸਜ਼ਾਵਾਂ ਮਿਲੀਆਂ। ਰਿਹਾਈ ਤੋਂ ਬਾਅਦ ਵੀ ਨੇਕਚਲਨੀ ਦੀਆਂ ਜ਼ਮਾਨਤਾਂ ਮੰਗੀਆਂ ਜਾਂਦੀਆਂ ਰਹੀਆਂ ਤਾਂ ਜੋ ਕੋਈ ਇਨਕਲਾਬੀ ਜ਼ੇਰਿ-ਜ਼ਮੀਨ (ਅੰਡਰ-ਗਰਾਊਂਡ) ਸਿਆਸੀ ਕੰਮ ਨਾ ਕਰ ਸਕੇ। ਜਿੰਨ੍ਹਾਂ ਨੂੰ ਸਿਆਸਤ ਦੀ ਚੇਟਕ ਸੀ ਉਹ ਦੀਵੇ ਬਾਲਦੇ ਰਹੇ। ਬਾਬਾ ਸੋਹਣ ਸਿੰਘ ਭਕਨਾ ਤੇ ਦੂਜੇ ਇਨਕਲਾਬੀ ਮਿੰਟਗੁਮਰੀ ਜੇਲ੍ਹ ਤੋਂ ਮੁਲਤਾਨ ਜੇਲ੍ਹ ਭੇਜ ਦਿੱਤੇ ਗਏ।

ਬਰਤਾਨੀਆ ਦੀ ਸਾਮਰਾਜੀ ਹਕੂਮਤ ਦਾ ਸਭ ਤੋਂ ਭੈੜਾ ਗਵਰਨਰ ਪੰਜਾਬ ਸਰ ਮਾਈਕਲ ਅਡਵਾਇਰ (1913 ਤੋਂ 1919 ਈ.) ਆਪਣੀ ਜ਼ਮਾਨੇ ਵਿਚ ਬਦਨਾਮ ਕਿਤਾਬ India as I knew ਵਿਚ ਲਿਖਦਾ ਏ -

"ਮੈਂ ਮੁਲਤਾਨ ਜੇਲ੍ਹ ਦਾ ਮੁਆਇਨਾ ਕੀਤਾ। 'ਕਾਮਾਗਾਟਾ ਮਾਰੂ' ਦੇ ਮੁਸਾਫ਼ਰਾਂ ਤੇ ਗ਼ਦਰ ਪਾਰਟੀ ਦੇ ਬਾਗ਼ੀਆਂ ਨੂੰ ਆਪਣੇ ਸਾਹਮਣੇ ਖੜੇ ਕਰਕੇ ਪੁੱਛਿਆ – ਤੁਸੀਂ ਪੰਜਾਬ ਦੀ ਹਕੂਮਤ ਚਾਹੁੰਦੇ ਓ ?

ਉਹਨਾਂ ਦੇ ਵਿੱਚੋਂ ਕੁਝ ਨੇ ਆਖਿਆ –"ਪੰਜਾਬ ਦੀ ਈ ਨਹੀਂ ਸਾਰੇ ਹਿੰਦੁਸਤਾਨ ਦੀ ਹਕੂਮਤ! ਇਕ ਵਕਤ ਆਏਗਾ ਜਦੋਂ ਹਿੰਦੁਸਤਾਨ ਆਜ਼ਾਦ ਹੋ ਜਾਏਗਾ ਤੇ ਬਰਤਾਨੀਆ ਦੀ ਹਕੂਮਤ ਦਾ ਤਲਾ ਮੁਲਾ ਪੁਟਿਆ ਜਾਏਗਾ।

ਕੋਈ ਸ਼ੱਕ ਨਹੀਂ 14 ਅਗਸਤ 1947 ਈ. ਨੂੰ ਹਿੰਦੁਸਤਾਨ ਅਜ਼ਾਦ ਹੋ ਗਿਆ। ਥੋੜੇ ਇਨਕਲਾਬੀਆਂ ਨੇ ਆਜ਼ਾਦੀ ਦੀ ਸਵੇਰ ਵੇਖੀ। ਜਿਹੜੇ ਕਾਲ-ਕੋਠੜੀਆਂ ਵਿਚ ਆਪਣੀਆਂ ਜਵਾਨੀਆਂ ਭਸਮ ਕਰਕੇ ਸ਼ਹੀਦੀ ਮਰਤਬੇ ਪਾ ਗਏ, ਰੱਬ ਉਹਨਾਂ ਦੀਆਂ ਰੂਹਾਂ ਨੂੰ ਬਰਜ਼ਖ਼ (ਸਵਰਗ) ਵਿਚ ਸਕੂਨ ਬਖ਼ਸ਼ੇ।

ਗ਼ਦਰ ਪਾਰਟੀ ਦੀ ਅਪੀਲ ਤੇ ਮੁਹੰਮਦ ਦੀਨ, ਅਬਦੁਲ ਰਹੀਮ, ਪ੍ਰਿਥਵੀ ਸਿੰਘ, ਕਰਮ ਸਿੰਘ ਚੀਮਾ, ਕੇਸਰ ਸਿੰਘ, ਜਗਤ ਸਿੰਘ, ਰਾਮ ਸਿੰਘ, ਜਵਾਲਾ ਸਿੰਘ ਤੇ ਦੂਜੇ ਸੈਂਕੜੇ ਇਨਕਲਾਬੀ ਅਮਰੀਕਾ, ਕੈਨੇਡਾ, ਸ਼ਿੰਘਾਈ, ਹਾਂਗਕਾਂਗ, ਸਿੰਗਾਪੁਰ ਤੇ ਬਰਮਾ ਤੋਂ ਹਿੰਦੁਸਤਾਨ ਵਾਪਸ ਆ ਗਏ। ਉਹਨਾਂ ਦਾ ਮਕਸਦ ਆਜ਼ਾਦੀ ਦੀ ਤਹਿਰੀਕ ਨੂੰ ਅੱਗੇ ਵਧਾਣਾ ਸੀ। ਸਾਡਾ ਸਲਾਮ ਹੋਵੇ ਇਹਨਾਂ ਆਜ਼ਾਦੀ ਦਿਆਂ ਪਰਵਾਨਿਆਂ ਨੂੰ ਜਿਨ੍ਹਾਂ ਬਰਸਾਂ ਦੀ ਮਿਹਨਤ ਨਾਲ ਪੈਦਾ ਕੀਤੀਆਂ ਹੋਈਆਂ ਜਾਇਦਾਦਾਂ ਔਣੇ ਪੌਣੇ ਵੇਚੀਆਂ, ਆਪਣੇ ਕਾਰੋਬਾਰ ਠੱਪ ਕੀਤੇ, ਨੌਕਰੀਆਂ ਛਡੀਆਂ ਤੇ ਹਿੰਦੁਸਤਾਨ ਆ ਕੇ ਆਜ਼ਾਦੀ ਹਾਸਲ ਕਰਨ ਦੀਆਂ ਕੋਸ਼ਿਸ਼ਾਂ ਕੀਤੀਆਂ।

ਸੀਲੈਕਟ ਕਮੇਟੀ ਰਿਪੋਰਟ (1919 ਈ. ਵਿਚ ਮੁਰੱਤਬ ਹੋਈ ਸੀ) ਗਵਾਹ ਏ ਕਿ 1914 ਦੀ ਪਹਿਲੀ ਜੰਗਿ-ਅਜ਼ੀਮ ਦੇ ਪਹਿਲੇ ਦੋ ਵਰ੍ਹਿਆਂ ਵਿਚ ਗ਼ਦਰ ਪਾਰਟੀ ਦੇ 8000 (ਅੱਠ ਹਜ਼ਾਰ) ਤੋਂ ਜ਼ਿਆਦਾ ਮੈਂਬਰ ਵਾਪਸ ਹਿੰਦੁਸਤਾਨ ਪਰਤੇ। ਇਹਨਾਂ ਪੰਜਾਬ ਦੇ ਵਿਚ ਆਜ਼ਾਦੀ ਦੀ ਜੋਤ ਜਗਾਈ। ਇਹ ਬੜੇ ਨਿਡਰ ਤੇ ਜੀਆਲੇ ਸਨ। ਸਾਮਰਾਜ ਦੇ ਪਿੱਠੂ ਇਹਨਾਂ ਦੇ ਹੱਥੋਂ ਮਰਦੇ ਰਹੇ। ਇਹਨਾਂ ਬਗ਼ਾਵਤ ਵਿਚ ਹਿੱਸਾ ਲਿਆ। ਚਾਰ ਸੌ ਇਨਕਲਾਬੀ ਬਗ਼ਾਵਤ ਦੇ ਜੁਰਮ ਵਿਚ ਉਮਰ ਕੈਦ ਹੋਏ। ਪਹਿਲੀ ਜੰਗਿ-ਅਜ਼ੀਮ ਦੇ ਦੌਰਾਨ ਕਾਲੇ ਕਾਨੂੰਨ ਦਾ ਰਾਜ ਸੀ ਤੇ ਇਨਸਾਫ਼ ਦੀ ਮਿੱਟੀ ਪਲੀਤ ਸੀ।

1915 ਈ. ਦੇ ਸ਼ੁਰੂ ਵਿਚ ਹਿੰਦੁਸਤਾਨ ਦੀ ਬਰਤਾਨਵੀ ਹਕੂਮਤ ਸਮਝਦੀ ਸੀ ਉਹ ਗ਼ਦਰ ਪਾਰਟੀ ਦੇ ਹਜ਼ਾਰਾਂ ਇਨਕਲਾਬੀਆਂ ਨੂੰ ਜੇਲ੍ਹ ਦੀਆਂ ਵਲਗਣਾਂ ਦੇ ਪਿੱਛੇ ਪਹੁੰਚਾ ਕੇ ਨਿਸਚਿੰਤ ਹੋ ਗਈ ਏ, ਪਰ ਇਹ ਉਸ ਦੀ ਭੁੱਲ ਸੀ।

ਚਾਚਾ ਮੁਹੰਮਦ ਦੀਨ, ਕਰਮ ਸਿੰਘ ਚੀਮਾ ਤੇ ਗੁਰਮੁਖ ਸਿੰਘ ਜਿਹੜੇ ਗ੍ਰਿਫ਼ਤਾਰ ਨਹੀਂ ਹੋ ਸਕੇ ਸਨ, ਅੰਡਰ-ਗਰਾਊਂਡ ਸਿਆਸੀ ਕੰਮ ਕਰਦੇ ਰਹੇ। ਤੀਜੀ ਖੇਪ ਵਿਚ ਜਦੋਂ ਗ਼ਦਰ ਪਾਰਟੀ ਦੇ ਛੇ ਹਜ਼ਾਰ ਇਨਕਲਾਬੀ ਆਏ, ਉਹ ਆਪਣੇ ਆਪਣੇ ਸ਼ਹਿਰਾਂ ਤੇ ਪਿੰਡਾਂ ਵਿਚ ਜਾ ਵਸੇ। ਉਹਨਾਂ ਨਾਲ ਰਾਬਤਾ ਕਾਇਮ ਕੀਤਾ ਗਿਆ। ਬਰਤਾਨੀਆ ਦੀ ਫ਼ੌਜ ਵਿਚ ਬਗ਼ਾਵਤ ਕਰਾਣ ਦੇ ਮਨਸੂਬੇ ਬਣਾਏ ਗਏ। ਆਪਣੇ ਸਾਥੀਆਂ ਨੂੰ ਮੁਸੱਲਹ ਜੱਦੋਜਹਿਦ ਲਈ ਤਿਆਰ ਕੀਤਾ ਗਿਆ। ਪੰਜਾਬ ਦੇ ਉਹ ਪੁੱਤਰ ਜਿਹੜੇ ਜਬਰੀ ਭਰਤੀ ਕੀਤੇ ਗਏ ਸੀ ਤੇ ਬਸਰਾ ਤੇ ਫ਼ਰਾਂਸ ਭਿਜਵਾਏ ਜਾ ਰਹੇ ਸੀ, ਉਹਨਾਂ ਵਿਚ ਇਨਕਲਾਬੀ ਕੰਮ ਕੀਤਾ ਗਿਆ। ਫ਼ੌਜ ਵਿਚ ਬੇਦਾਰੀ ਪੈਦਾ ਕਰਨ ਲਈ ਰਾਬਤੇ ਸ਼ੁਰੂ ਹੋ ਗਏ।

ਪੰਜਾਬ ਦਿਆਂ ਇਨਕਲਾਬੀਆਂ ਨੇ ਮਸ਼ਹੂਰ ਦਹਿਸ਼ਤਪਸੰਦ ਇਨਕਲਾਬੀ ਸਚਿੰਦਰ ਨਾਥ ਸਾਨਿਆਲ ਦੇ ਜ਼ਰੀਏ ਸੂਬਾਜਾਤ ਮੁੱਤਹਿਦਾ ਆਗਰਾ ਤੇ ਅਵਧ (ਯੂ.ਪੀ.-ਮੌਜੂਦਾ ਉੱਤਰ ਪ੍ਰਦੇਸ਼) ਤੇ ਬੰਗਾਲ ਦੇ ਦਹਿਸ਼ਤ ਪਸੰਦਾਂ ਨਾਲ ਰਾਬਤਾ ਕਾਇਮ ਕੀਤਾ ਗਿਆ। ਰਾਸ਼ ਬਿਹਾਰੀ ਬੋਸ, ਵੀ.ਜੀ.ਪਿੰਗਲੇ ਜਹੇ ਹੰਢੇ ਵਰਤੇ ਇਨਕਲਾਬੀ ਮੈਦਾਨ ਵਿਚ ਆ ਗਏ। ਰਾਸ਼ ਬਿਹਾਰੀ ਬੋਸ ਦੇ ਮਸ਼ਵਰੇ ਨਾਲ ਇਨਕਲਾਬੀ ਲਿਟਰੇਚਰ ਕਾਲਜਾਂ ਵਿਚ ਤਕਸੀਮ ਕੀਤਾ ਜਾਣ ਲਗ ਗਿਆ। ਦਰਮਿਆਨਿਆਂ ਘਰਾਂ ਦੇ ਨੌਜਵਾਨ ਪੜ੍ਹਾਕੂ ਜ਼ਿਆਦਾ ਮੁਤਾਸਰ ਹੋਏ। ਗ਼ਦਰ ਪਾਰਟੀ ਦਿਆਂ ਵਰਕਰਾਂ ਨੇ ਪੰਜਾਬੀ ਫ਼ੌਜੀ ਯੂਨਿਟਾਂ ਵਿੱਚ ਇਨਕਲਾਬੀ ਕੰਮ ਸ਼ੁਰੂ ਕਰ ਦਿੱਤਾ। ਇਨਕਲਾਬੀ ਜਵਾਨ ਜਿੰਦ ਤਲੀ 'ਤੇ ਧਰ ਕੇ ਫ਼ੌਜੀਆਂ ਨੂੰ ਬਗ਼ਾਵਤ ਲਈ ਉਕਸਾਉਣ ਲਗ ਪਏ।

# ਕਰਤਾਰ ਸਿੰਘ ਸਰਾਭਾ

ਪੰਜਾਬ ਦਾ ਇਹ ਸ਼ੇਰ ਤੇ ਦਲੇਰ ਪੁੱਤਰ ਜ਼ਿਲ੍ਹਾ ਲੁਧਿਆਣਾ ਦਾ ਬਹਾਦਰ ਬੇਟਾ ਸੀ। ਇਹਦੀ ਉਮਰ 19 ਵਰ੍ਹੇ ਸੀ। ਇਹ ਉੜੀਸਾ (ਭਾਰਤ ਦਾ ਸੂਬਾ ਏ) ਦੇ ਰਾਵਨਸ਼ਾਅ ਕਾਲਜ ਦਾ ਪੜ੍ਹਿਆ ਹੋਇਆ ਸੀ। ਅੰਗਰੇਜ਼ ਸਾਮਰਾਜ ਦੀ ਫ਼ੌਜ ਨੂੰ ਬਗ਼ਾਵਤ ਲਈ ਤਿਆਰ ਕਰਨ ਵਾਸਤੇ ਇਸ ਨੌਜਵਾਨ ਨੇ ਫ਼ੌਜੀ ਅਫ਼ਸਰ ਦੀ ਵਰਦੀ ਪਹਿਨ ਕੇ ਬਨਾਰਸ ਤੋਂ ਬੰਨੂੰ ਤਕ ਦਾ ਸਫ਼ਰ ਸਾਈਕਲ ਤੇ ਕੀਤਾ। ਹਰ ਛਾਉਣੀ ਵਿਚੋਂ ਉਹਨੂੰ ਖ਼ਾਸੀ ਕਾਮਯਾਬੀ ਹੋਈ। ਕਰਤਾਰ ਸਿੰਘ ਸਰਾਭਾ ਕਿੰਨਾ ਨਿੱਡਰ ਸੀ – ਉਹ ਗਾਰਦਾਂ ਤੋਂ ਸਲਾਮੀਆਂ ਵੀ ਲੈਂਦਾ ਰਿਹਾ ਤੇ ਪੰਜਾਬੀ ਫ਼ੌਜੀਆਂ ਨੂੰ ਇਹ ਵੀ ਸਮਝਾਉਂਦਾ ਰਿਹਾ ਕਿ ਬਰਤਾਨੀਆਂ ਦੀ ਹਕੂਮਤ ਤੁਹਾਨੂੰ ਜੰਗ ਦੀ ਭੱਠੀ ਵਿਚ ਝੋਕ ਰਹੀ ਏ। ਮਰਨਾ ਤਾਂ ਓਥੇ ਵੀ ਏ ਪਰ ਜੇ ਤੁਸੀਂ ਬਗ਼ਾਵਤ ਕਰ ਦਿਉ ਤੇ ਹਿੰਦੁਸਤਾਨ ਨੂੰ ਆਜ਼ਾਦ ਕਰਾਣ ਦੀ ਮੁੱਸਲਹ ਕੋਸ਼ਿਸ਼ ਕਰਦਿਆਂ ਹੋਇਆਂ ਮਾਰੇ ਗਏ ਤਾਂ ਸ਼ਹੀਦ ਕਹਾਉਗੇ। ਫ਼ਿਰੋਜ਼ਪੁਰ ਛਾਉਣੀ ਦੇ ਇੰਡੀਅਨ ਗੈਰੀਜ਼ਨ ਨੇ ਉਸ ਦੇ ਸਾਹਮਣੇ ਆਜ਼ਾਦੀ ਲਈ ਲੜਨ ਦਾ ਹਲਫ਼ ਚੁਕਿਆ। ਲਾਹੌਰ ਤੇ ਚਕਵਾਲ ਦੀਆਂ ਛਾਉਣੀਆਂ ਵਿਚ ਉਹਨੂੰ ਯਕੀਨ ਦਿਵਾਇਆ ਗਿਆ ਕਿ ਜਵਾਨ ਜਾਨਾਂ ਦੀਆਂ ਬਾਜ਼ੀਆਂ ਲਾ ਦੇਣਗੇ। ਮੇਰਠ, ਫ਼ੈਜ਼ਾਬਾਦ, ਲਖਨਊ ਤੇ ਕਾਨਪੁਰ ਦੀਆਂ ਛਾਉਣੀਆਂ ਵਿਚ ਸਿਪਾਹੀਆਂ ਉਸ ਨੂੰ ਆਪਣੇ ਖ਼ੂਨ ਨਾਲ ਲਿਖ ਕੇ ਦਿੱਤਾ, "ਅਸੀਂ ਲੜ ਮਰਾਂਗੇ।" ਅਲਾਹਬਾਦ, ਜਬਲਪੁਰ ਤੇ ਢਾਕਾ ਵਿਚ ਯਕੀਨ-ਦਹਾਨੀਆਂ ਹੋਈਆਂ। ਰੰਗੂਨ (ਬਰਮਾ) ਦੇ ਇਨਕਲਾਬੀ ਦਫ਼ਤਰ 16 ਡਮੰਜ਼ਨ ਸਟ੍ਰੀਟ ਵਿਚ ਗ਼ਦਰ ਪਾਰਟੀ ਦੇ ਆਗੂਆਂ ਨੂੰ ਪੈਗ਼ਾਮ ਆਏ : ਬਰਮਾ ਤੇ ਮਲਾਇਆ ਤੋਂ ਵੀ ਸੂਰਮੇ ਆਣਗੇ।

ਏਸ ਦੌਰ ਦੇ ਹਾਲਾਤ ਖੰਘਾਲਣ ਤੋਂ ਪਤਾ ਚਲਦਾ ਏ ਪੰਜਾਬ ਦੇ ਇਨਕਲਾਬੀਆਂ ਦਾ ਹਿੰਦੁਸਤਾਨ ਭਰ ਦੇ ਇਨਕਲਾਬੀਆਂ ਨਾਲ ਰਾਬਤਾ ਕਾਇਮ ਸੀ। ਉਹ ਗ਼ੁਲਾਮੀ ਦੀ ਪੰਜਾਲੀ ਭੰਨਣ ਲਈ ਸਿਰਧੜ ਦੀ ਬਾਜ਼ੀ ਲਾ ਚੁਕੇ ਸਨ। ਹਰ ਇਨਕਲਾਬੀ ਜਾਨ ਦੀ ਕੀਮਤ ਤੇ ਆਜ਼ਾਦੀ ਹਾਸਲ ਕਰਨ ਤੇ ਤੁਲ ਗਿਆ ਸੀ।

1914 ਈ. ਦੇ ਆਖ਼ਰੀ ਦੋ ਮਹੀਨਿਆਂ ਵਿਚ ਇਨਕਲਾਬੀ ਕਾਰਵਾਈਆਂ ਬਹੁਤ ਤੇਜ਼ ਹੋ ਗਈਆਂ ਸਨ। ਰੇਲ ਗੱਡੀਆਂ 'ਚੋਂ ਸਰਕਾਰੀ ਖ਼ਜ਼ਾਨੇ ਦਾ ਰੁਪਿਆ ਕਈ ਜਗ੍ਹਾ ਲੁਟਿਆ ਗਿਆ। ਥਾਣਿਆਂ ਵਿਚੋਂ ਅਸਲਾ ਲੁਟਿਆ ਗਿਆ। ਮਿਲਟਰੀ ਦਾ ਅਸਲਾ ਵੀ ਚੁਰਾਇਆ ਗਿਆ। ਬ੍ਰਿਟਿਸ਼ ਗੌਰਮਿੰਟ ਬਿਲਬਿਲਾ ਉੱਠੀ। ਇਕ ਆਰਡੀਨੈਂਸ ਜਾਰੀ ਕੀਤਾ ਜਿਹਦੀ ਰੂ ਨਾਲ ਦਹਿਸ਼ਤਪਸੰਦਾਂ ਨੂੰ ਸਰਸਰੀ ਸਮਾਅਤ ਦੀਆਂ ਅਦਾਲਤਾਂ ਦੇ ਸਪੁਰਦ ਕਰਨ ਦੀ ਧਮਕੀ ਦਿੱਤੀ ਗਈ। ਇਹ ਕਾਲਾ ਕਾਨੂੰਨ ਵੀ ਆਜ਼ਾਦੀ ਦੇ ਮਤਵਾਲਿਆਂ ਦੇ ਹੌਸਲੇ ਘਟ ਨਾ ਕਰ ਸਕਿਆ। ਬੰਬ ਫਟਦੇ ਰਹੇ। ਧਮਾਕੇ ਹੁੰਦੇ ਰਹੇ। ਗੋਲੀਆਂ ਬਰਸਾਈਆਂ ਜਾਂਦੀਆਂ ਰਹੀਆਂ।

15 ਫ਼ਰਵਰੀ 1915 ਈ. ਦੀ ਤਾਰੀਖ਼ ਇਨਕਲਾਬ ਬਰਪਾ ਕਰਨ ਲਈ ਮੁਕੱਰਰ ਹੋ ਗਈ। ਹਰ ਸੀਨੇ ਵਿਚ ਜੋਸ਼ ਤੇ ਹਰ ਸਿਰ ਵਿਚ ਸ਼ਹਾਦਤ ਦਾ ਸਵਾਦ ਸਮਾ ਗਿਆ। ਅੰਮ੍ਰਿਤਸਰ ਵਿਚ ਇਕ ਪ੍ਰੈੱਸ ਖ਼ਰੀਦ ਲਿਆ ਗਿਆ ਜਿਹੜਾ ਬਾਗ਼ੀਆਨਾ ਲਿਟਰੇਚਰ ਛਾਪਣ ਦਾ ਕੰਮ ਕਰਦਾ ਰਿਹਾ। ਇਹ ਲੋਕਾਂ ਵਿੱਚ ਮੁਫ਼ਤ ਤਕਸੀਮ ਕੀਤਾ ਜਾਂਦਾ ਸੀ। ਬੰਬ ਬਣਾਨ ਦੀਆਂ ਦੋ ਫ਼ੈਕਟਰੀਆਂ ਮੌਜ਼ਿਆ "ਚੱਬੇਵਾਲ" ਤੇ "ਲੋਹਟਬੱਦੀ" ਵਿਚ ਕਾਇਮ ਕੀਤੀਆਂ ਗਈਆਂ। ਬੰਬ ਇਨਕਲਾਬੀ ਸੈਂਟਰਾਂ ਵਿਚ ਖ਼ੁਫ਼ੀਆ ਤਰੀਕਿਆਂ ਨਾਲ ਭਿਜਵਾਏ ਜਾਂਦੇ ਰਹੇ। ਹੋਰ ਅਸਲਾ ਲੈਣ ਲਈ ਜਗਤ ਰਾਮ ਨੂੰ ਕਾਬੁਲ ਭੇਜਿਆ ਗਿਆ ਤੇ ਪਰਮਾਨੰਦ (ਝਾਂਸੀ ਦਾ ਰਹਿਣ ਵਾਲਾ ਸੀ) ਬੰਗਾਲ ਚਲਾ ਗਿਆ। ਉਹਦਾ ਮਕਸਦ ਇਨਕਲਾਬ ਦੀਆਂ ਤਿਆਰੀਆਂ ਦਾ ਜਾਇਜ਼ਾ ਲੈਣਾ ਸੀ। ਉਹ ਵੇਖਣਾ ਚਾਹੁੰਦਾ ਸੀ ਕਿ 15 ਫ਼ਰਵਰੀ ਲਈ ਕੀਹ ਸਾਮਾਨ ਕੀਤੇ ਗਏ ਨੇ। ਇਨਕਲਾਬੀਆਂ ਨੇ ਇਕ ਚੌਰੰਗੇ ਝੰਡੇ ਨੂੰ ਆਪਣਾ ਨਿਸ਼ਾਨ ਬਣਾਇਆ। ਇਹ ਨਿਸ਼ਾਨ ਹਿੰਦੁਸਤਾਨ ਦੇ ਇਨਕਲਾਬੀ ਸੈਂਟਰਾਂ ਨੂੰ ਭੇਜ ਦਿੱਤਾ ਗਿਆ। ਇਹ ਅਫ਼ਸੋਸ ਦੀ ਗੱਲ ਏ, ਇਹਨਾਂ ਰੰਗਾਂ ਦਾ ਪਤਾ ਨਹੀਂ ਚਲ ਸਕਿਆ ਜਿਨ੍ਹਾਂ ਨੂੰ ਮਿਲਾ ਕੇ ਚੌਰੰਗਾ ਝੰਡਾ ਬਣਾਇਆ ਗਿਆ ਸੀ। ਨਾ ਈ ਇਹ ਪਤਾ ਲੱਗਾ ਏ ਕਿ ਝੰਡੇ ਦਾ ਸਾਈਜ਼ ਕੀ ਸੀ।

ਇਨਕਲਾਬ ਲਈ ਹਾਲਾਤ ਮੁਆਫ਼ਿਕ ਸਨ। ਬਰਤਾਨੀਆ ਦੀ ਫ਼ੌਜ ਦਾ ਵੱਡਾ ਹਿੱਸਾ ਫ਼ਰਾਂਸ ਦੇ ਮੁਹਾਜ਼ ਉਤੇ ਲੜ ਰਿਹਾ ਸੀ। ਗ਼ਰੀਬਾਂ ਦੇ ਉਹ ਪੁੱਤਰ ਜਿਹੜੇ ਜਬਰੀ ਭਰਤੀ ਕੀਤੇ ਗਏ ਸਨ, ਉਹ ਲੜਨ ਲਈ ਤਿਆਰ ਨਹੀਂ ਸਨ। ਮਹਿੰਗਾਈ ਵਧ ਰਹੀ ਸੀ। ਹਿੰਦੁਸਤਾਨ ਦੇ ਕਈ ਸੂਬੇ ਕਹਿਤ-ਸਾਲੀ (ਭੁੱਖਮਰੀ) ਦੇ ਨੇੜੇ ਪੁੱਜ ਗਏ ਸਨ। ਚੋਰ ਬਾਜ਼ਾਰੀ ਹੋ ਰਹੀ ਸੀ। ਲੋਕਾਈ ਪਰੇਸ਼ਾਨ ਹਾਲ ਸੀ।

ਬਾਗ਼ੀਆਨਾ ਲਿਟਰੇਚਰ ਪੜ੍ਹ ਕੇ ਨੌਜਵਾਨ ਭੜਕ ਉੱਠੇ ਸਨ। ਅਸਲੇ ਨੇ ਉਨ੍ਹਾਂ ਨੂੰ ਜੁਰੱਅਤ ਦਿਲਾਈ ਸੀ। ਇਨਕਲਾਬ ਆਣ ਈ ਵਾਲਾ ਸੀ। ਇਹ ਅਫ਼ਵਾਹ ਫੈਲ

ਗਈ ਸੀ ਕਿ ਹਿਮਾਲੀਆ ਪਹਾੜ ਤੋਂ "ਸ਼੍ਰੀ ਮਹਾਂ ਪ੍ਰਭੂ ਜਗ ਬੰਧੂ" ਉਤਰ ਕੇ ਆਣਗੇ। ਉਹ ਤੇਰ੍ਹਾਂ ਵਰ੍ਹਿਆਂ ਤੋਂ ਚਿੱਲਾਕਸ਼ੀ ਕਰਦੇ ਰਹੇ ਨੇ। ਉਹ ਆਪਣੀ ਤਪੱਸਿਆ ਦੀ ਤਾਕਤ ਨਾਲ ਸਾਮਰਾਜ ਨੂੰ ਹਿੰਦੁਸਤਾਨ ਤੋਂ ਬਾਹਰ ਕਢ ਦੇਣਗੇ। ਆਸਾਮ ਤੋਂ ਲੈ ਕੇ ਪਿਸ਼ਾਵਰ ਤਕ ਇਹ ਗੱਲਾਂ ਹੋ ਰਹੀਆਂ ਸਨ : ਗ਼ੁਲਾਮੀ ਦਾ ਤੌਕ ਟੁੱਟਣ ਵਾਲਾ ਏ।

ਇਨਕਲਾਬੀਆਂ ਨੂੰ ਉਮੀਦ ਸੀ ਕਿ ਹੁਣ ਉਹ ਦਿਨ ਦੂਰ ਨਹੀਂ ਜਦੋਂ ਆਜ਼ਾਦੀ-ਪਸੰਦ ਫ਼ੌਜੀ ਇਨਕਲਾਬ ਲੈ ਆਣਗੇ। ਮੈਗਜ਼ੀਨ ਤੇ ਅਸਲਾ-ਖ਼ਾਨੇ ਕਬਜ਼ੇ ਵਿਚ ਆ ਜਾਣਗੇ। ਜੇਲ੍ਹ-ਖ਼ਾਨਿਆਂ ਵਿਚੋਂ ਆਜ਼ਾਦੀ ਦੇ ਮਤਵਾਲੇ ਰਿਹਾ ਕਰਾ ਲਏ ਜਾਣਗੇ। ਆਜ਼ਾਦੀ ਦੇ ਤਰਾਨੇ ਵਜਾਂਦੇ ਬੈਂਡ ਸੜਕਾਂ ਤੇ ਮਾਰਚ-ਪਾਸਟ ਕਰਨਗੇ। ਬਰਤਾਨਵੀ ਹਕੂਮਤ ਦਾ ਨਾਂ ਨਿਸ਼ਾਣ ਮਿਟ ਜਾਏਗਾ। ਗ਼ੁਲਾਮੀ ਦੀਆਂ ਯਾਦਗਾਰਾਂ ਗ਼ਲਤ ਹਰਫ਼ਾਂ ਵਾਂਗੂੰ ਮਿਟਾ ਦਿੱਤੀਆਂ ਜਾਣ ਗੀਆਂ। ਪੰਜਾਬ ਦੇ ਮੁਜਾਹਿਦ ਤੇ ਜੀਆਲੇ ਪੁੱਤਰ ਹਿੰਦੁਸਤਾਨ ਨੂੰ ਆਜ਼ਾਦੀ ਦੀ ਨਿਅਮਤ (ਦਾਤ) ਨਾਲ ਮਾਲਾਮਾਲ ਕਰ ਦੇਣਗੇ। ਸਭ ਤੋਂ ਪਹਿਲੋਂ ਪੰਜਾਬ ਦੀਆਂ ਛਾਉਣੀਆਂ ਵਿਚੋਂ ਲਾਵਾ ਫੁੱਟੇਗਾ। ਫੇਰ ਇਹ ਅੱਗ ਸਾਰੇ ਹਿੰਦੁਸਤਾਨ ਵਿਚ ਫੈਲ ਜਾਏਗੀ। 1857 ਈ. ਦੀ ਆਜ਼ਾਦੀ ਦੀ ਜੰਗ ਤੋਂ ਬਾਅਦ ਇਹ ਮੁਨੱਜ਼ਮ ਕੋਸ਼ਿਸ਼ ਸੀ ਜੀਹਦੇ ਦਾਇਰੇ ਵਿਚ ਸਾਰਾ ਹਿੰਦੁਸਤਾਨ ਸੀ।

ਬੁਰਾ ਹੋਵੇ ਉਸ ਗ਼ੱਦਾਰ ਦਾ ਜੀਹਨੇ ਬਨਿਆ ਬਣਾਇਆ ਖੇਲ ਵਿਗਾੜ ਦਿੱਤਾ। 15 ਫ਼ਰਵਰੀ 1915 ਈ. ਇਨਕਲਾਬ ਲਿਆਣ ਦੀ ਤਾਰੀਖ਼ ਸੀ। ਮਰਦੂਦ ਵਤਨ-ਫ਼ਰੋਸ਼ ਕਿਰਪਾਲ ਸਿੰਘ ਨੇ ਪੁਲੀਸ ਨੂੰ ਮੁਖ਼ਬਰੀ ਕਰ ਦਿੱਤੀ। 14 ਫ਼ਰਵਰੀ ਦੀ ਰਾਤ ਨੂੰ ਜਦੋਂ ਲੋਕੀਂ ਸੌਂ ਕੇ ਜਾਗੇ ਤਾਂ ਉਹਨਾਂ ਵੇਖਿਆ ਗੋਰੇ ਫ਼ੌਜੀ ਸਟੇਨਗੰਨਾਂ ਲਈ ਚਲ ਫਿਰ ਰਹੇ ਨੇਂ। ਹਰ ਚੌਕ ਵਿਚ ਗੋਰੇ ਫ਼ੌਜੀਆਂ ਮੋਰਚੇ ਬਣਾਏ ਹੋਏ ਨੇ।

ਸੱਚੇ ਤੇ ਪੱਕੇ ਇਨਕਲਾਬੀਆਂ ਨੇ ਜਾਨਾਂ ਦੀਆਂ ਬਾਜ਼ੀਆਂ ਲਾ ਦਿੱਤੀਆਂ। ਇਨਕਲਾਬੀ ਗੱਭਰੂ ਜਵਾਨ ਕਰਤਾਰ ਸਿੰਘ ਸਰਾਭਾ ਪੰਜਾਹ ਇਨਕਲਾਬੀਆਂ ਨਾਲ ਫ਼ਿਰੋਜ਼ਪੁਰ ਛਾਉਣੀ ਪੁੱਜਿਆ। ਬੇਧੜਕ ਬੰਬ ਮਾਰੇ। ਧਮਾਕੇ ਹੋਏ। ਬਾਰਕਾਂ ਉੱਡ ਗਈਆਂ। ਗੋਰੇ ਫ਼ੌਜੀ ਮਾਰੇ ਗਏ ਤੇ ਜ਼ਖ਼ਮੀ ਹੋਏ। ਗੋਰਾ ਮਿਲਟਰੀ ਨੇ ਪੰਜਾਬੀ ਫ਼ੌਜਾਂ ਨੂੰ ਨਿਹੱਥਿਆਂ ਕਰ ਦਿੱਤਾ ਸੀ। ਇਨਕਲਾਬ ਦਾ ਸਾਥ ਕੌਣ ਦੇਂਦਾ। ਆਪਣੇ ਫ਼ੌਜੀ ਭੈੜੇ ਪੈ ਗਏ। ਸ਼ੇਰਦਿਲ ਕਰਤਾਰ ਸਿੰਘ ਸਰਾਭਾ ਖ਼ੂਨ ਦੇ ਹੰਝੂ ਰੋਇਆ। ਆਜ਼ਾਦੀ ਦਾ ਸੁਫ਼ਨਾ ਟੁੱਟ ਗਿਆ। ਉਮੀਦਾਂ ਮਿੱਟੀ ਵਿਚ ਮਿਲ ਗਈਆਂ। ਇਕ ਕਾਲੀ ਭੇਡ ਨੇ ਇਲਕਲਾਬੀ ਤਹਿਰੀਕ ਦਾ ਬੇੜਾ ਗ਼ਰਕ ਕਰ ਦਿੱਤਾ। ਦੋ ਹਫ਼ਤੇ ਪੰਜਾਬ ਦਹਿਸ਼ਤਪਸੰਦੀ ਦਾ ਮਰਕਜ਼ ਬਨਿਆ ਰਿਹਾ। ਥਾਨਿਆਂ ਉੱਤੇ ਬੰਬ ਸੁੱਟੇ ਗਏ। ਗੋਰੇ ਫ਼ੌਜੀਆਂ ਤੇ ਹਮਲੇ ਹੋਏ। ਬਰਤਾਨਵੀ ਸਾਮਰਾਜ ਨੇ ਗ੍ਰਿਫ਼ਤਾਰੀਆਂ ਸ਼ੁਰੂ ਕਰ ਦਿੱਤੀਆਂ। ਦੋ ਸੌ ਇਨਕਲਾਬੀ ਗ੍ਰਿਫ਼ਤਾਰ ਕਰ

?

ਲਏ ਗਏ। ਕਰਤਾਰ ਸਿੰਘ ਸਰਾਭਾ ਨੂੰ ਜੇਲ੍ਹ ਵਿਚ ਵਾਅਦਾ-ਮੁਆਫ਼ ਬਣਨ ਲਈ ਕਿਹਾ ਗਿਆ ਤੇ ਉਸ ਨੇ ਅੰਗ੍ਰੇਜ਼ ਅਫ਼ਸਰ ਦੇ ਮੂੰਹ 'ਤੇ ਥੁੱਕ ਦਿੱਤਾ। ਸਰ ਮਾਈਕਲ ਓਡਵਾਇਰ ਦੇ ਕਹਿਣ ਮੁਤਾਬਕ ਪਿੰਗਲੇ ਨੂੰ ਮੇਰਠ ਤੋਂ ਇਸ ਹਾਲ ਵਿਚ ਪਕੜਿਆ ਗਿਆ ਕਿ ਉਹਦੇ ਥੈਲੇ ਵਿਚ ਏਨੇ ਬੰਬ ਸਨ ਜਿਨ੍ਹਾਂ ਨਾਲ ਫ਼ੌਜ ਦੀ ਪੂਰੀ ਰਜਮੈਂਟ ਨੂੰ ਉਡਾਇਆ ਜਾ ਸਕਦਾ ਸੀ। ਪੰਜਾਬ ਦਾ ਸਪੁੱਤਰ ਜਗਤ ਰਾਮ ਪਿਸ਼ਾਵਰ ਤੋਂ ਗ੍ਰਿਫ਼ਤਾਰ ਕਰਕੇ ਲਾਹੌਰ ਲਿਆਇਆ ਗਿਆ।

ਇਨਕਲਾਬੀਆਂ ਦੇ ਇਰਾਦੇ ਤਾਂ ਮਿੱਟੀ ਵਿਚ ਮਿਲ ਗਏ ਪਰ ਹਿੰਦੁਸਤਾਨ ਵਿਚ ਸ਼ੋਰ ਹੰਗਾਮਾ ਹੋਇਆ। ਦਿੱਲੀ ਵਿਚ ਬੰਬ ਫਟੇ। ਬਨਾਰਸ ਵਿਚ ਗੋਲੀਆਂ ਵਰ੍ਹੀਆਂ। ਕਲਕੱਤਾ ਵਿਚ ਫ਼ੌਜੀ ਲਾਰੀਆਂ ਉਡਾ ਦਿੱਤੀਆਂ ਗਈਆਂ। ਜੱਬਲਪੁਰ ਦੇ ਆਰਸਨਲ ਤੇ ਧਾਵਾ ਬੋਲਿਆ ਗਿਆ। ਅਲਾਹਬਾਦ ਦੇ ਡਿਪਟੀ ਕਮਿਸ਼ਨਰ ਦੀ ਅਦਾਲਤ ਵਿਚ ਧਮਾਕਾ ਹੋਇਆ। ਸਤੰਬਰ 1915 ਈ. ਤਾਈਂ ਦਹਿਸ਼ਤਪਸੰਦ ਤਹਿਰੀਕ ਦਬਾਈ ਨਾ ਜਾ ਸਕੀ। ਆਜ਼ਾਦੀ ਦੇ ਪਰਵਾਨੇ ਸ਼ਮਾਂ ਵਲ ਵਧਦੇ ਰਹੇ। ਇਹਨਾਂ ਤਾਂ ਜਾਨਾਂ ਦੀ ਬਾਜ਼ੀ ਲਾ ਦਿੱਤੀ, ਪਰ ਉਹਦਾ ਚਾਅ ਪੂਰਾ ਨਾ ਹੋਇਆ। ਹਿੰਦੁਸਤਾਨ ਗ਼ੁਲਾਮ ਹੀ ਰਿਹਾ। ਇਨਕਲਾਬੀ ਹਿੰਦੁਸਤਾਨ ਭਰ ਤੋਂ ਗ੍ਰਿਫ਼ਤਾਰ ਕਰਕੇ ਲਾਹੌਰ ਸੈਂਟਰਲ ਜੇਲ੍ਹ ਲਿਆਂਦੇ ਗਏ ਤੇ ਬਾਰਕ ਨੰਬਰ 16 ਵਿਚ ਬੰਦ ਕਰ ਦਿੱਤੇ ਗਏ। ਇਮਪੀਰੀਅਲ ਲੈਜਿਸਲੇਟਿਵ ਕਾਊਂਸਲ ਨੇ ਡੀਫ਼ੈਂਸ ਆਫ਼ ਇੰਡੀਆ ਐਕਟ ਦੀ ਆੜ ਵਿਚ ਕਾਲਾ ਕਾਨੂੰਨ ਪਾਸ ਕੀਤਾ ਤੇ ਇਕ ਸਪੈਸ਼ਲ ਟ੍ਰਿਬਿਊਨਲ ਕਾਇਮ ਹੋਇਆ, ਜਿਸ ਦੇ ਸਪੁਰਦ ਇਨਕਲਾਬੀਆਂ ਦੀਆਂ ਕਿਸਮਤਾਂ ਕਰ ਦਿੱਤੀਆਂ ਗਈਆਂ। ਜਿਹੜਾ ਟ੍ਰਿਬਿਊਨਲ ਪੰਜਾਬ ਲਈ ਬਣਿਆ ਉਸ ਦਾ ਇਕ ਰੁਕਨ ਸ਼ਿਵ ਨਾਰਾਇਣ ਸ਼ਰਮਾ ਇਕੱਲਾ ਹਿੰਦੁਸਤਾਨੀ ਸੀ। ਬਾਕੀ ਮੈਂਬਰ ਅੰਗਰੇਜ਼! 27 ਮਾਰਚ 1915 ਈ. ਨੂੰ ਮੁਕੱਦਮੇ ਦੀ ਪਹਿਲੀ ਪੇਸ਼ੀ ਹੋਈ। ਬਾਰਕ ਨੰਬਰ 16 ਵਿਚ ਅਦਾਲਤ ਬੈਠੀ। ਸਰਕਾਰੀ ਵਕੀਲ ਮਿਸਟਰ ਪਿਟਮੈਨ ਵਕੀਲਾਂ ਦੀ ਖੇਪ ਨਾਲ ਅਦਾਲਤ ਦੇ ਸੱਜੇ ਪਾਸੇ ਖੜੇ ਸਨ। ਉਹਨਾਂ ਦੇ ਪਿੱਛੇ ਸੀ.ਆਈ.ਡੀ. ਦੇ ਗੁਰਗੇ ਸਨ। 65 ਇਨਕਲਾਬੀ ਹੱਥਕੜੀਆਂ ਤੇ ਬੇੜੀਆਂ ਨਾਲ ਖੱਬੇ ਪਾਸੇ ਖੜੇ ਸਨ। ਉਹਨਾਂ ਤੇ ਸ਼ਹਿਨਸ਼ਾਹਿ-ਹਿੰਦ ਦੀ ਹਕੂਮਤ ਦੇ ਖ਼ਿਲਾਫ਼ ਬਗ਼ਾਵਤ ਦਾ ਜੁਰਮ ਸੀ। ਪਹਿਲੀ ਕਤਾਰ ਵਿਚ ਸੱਠ-ਸਾਲਾ ਬੁੱਢਾ ਇਨਕਲਾਬੀ ਭਾਨ ਸਿੰਘ ਤੇ ਮੁਨਸ਼ੀ ਕਰੀਮ ਬਖ਼ਸ਼ ਸਨ। ਉਹਨਾਂ ਦੇ ਨਾਲ ਈ ਬਾਬਾ ਸੋਹਣ ਸਿੰਘ ਭਕਨਾ ਤੇ ਮੁਹੰਮਦ ਦੀਨ ਸਨ। ਉਹਨਾਂ ਦੇ ਨੇੜੇ ਗਭਰੂ ਜਵਾਨ ਕਰਤਾਰ ਸਿੰਘ ਸਰਾਭਾ, ਪ੍ਰਿਥਵੀ ਸਿੰਘ ਤੇ ਅਲੀ ਸ਼ੇਰ ਸਨ। ਗੁਰਮੁਖ ਸਿੰਘ ਵੀ ਲਾਗੇ ਬੇੜੀਆਂ ਨਾਲ ਜਕੜਿਆ ਖੜਾ ਸੀ। ਹਕੂਮਤ ਵਲੋਂ 404 ਗਵਾਹ ਪੇਸ਼ ਹੋਏ। ਬਹੁਤੇ ਗਵਾਹ ਪੁਲੀਸ ਨੇ ਮਜਬੂਰ ਕਰਕੇ ਬਣਾਏ ਸਨ। ਆਹਲਾ

ਸਿੰਘ ਨੰਬਰਦਾਰ ਨੇ ਗਵਾਹੀ ਦੇ ਕੇ ਥਾਣੇਦਾਰ ਨੂੰ ਟ੍ਰਿਬਿਊਨਲ ਦੇ ਸਾਹਮਣੇ ਆਖ ਦਿੱਤਾ, "ਜਨਾਬ, ਹੁਣ ਤੇ ਰਾਜ਼ੀ ਹੋ ਗਏ ਓ।" ਦੂਜੇ ਗਵਾਹ ਨੇ ਜਿਰਾਹ ਵਿਚ ਮੰਨਿਆ ਉਸ ਤੇ ਸਰਕਾਰ ਦੀ ਮਰਜ਼ੀ ਪੂਰੀ ਕੀਤੀ ਏ।

ਸਫ਼ਾਈ ਵਿਚ 228 ਪੱਕੇ ਪੀਡੇ ਗਵਾਹ ਪੇਸ਼ ਹੋਏ। ਉਨ੍ਹਾਂ ਨੂੰ ਅਦਾਲਤ ਵਿਚ ਧਮਕੀਆਂ ਦਿੱਤੀਆਂ ਗਈਆਂ। ਇਨਸਾਫ਼ ਦੀ ਮਿੱਟੀ ਪਲੀਤ ਕੀਤੀ ਗਈ। ਗ਼ਦਰ ਪਾਰਟੀ ਦੇ ਜਿਹੜੇ ਸੱਤ ਲੀਡਰ ਕਲਕੱਤਾ ਵਿਚ ਗ੍ਰਿਫ਼ਤਾਰ ਕਰ ਲਏ ਗਏ ਸਨ, ਉਹਨਾਂ ਨੂੰ ਮੁਜਰਮਾਂ ਦੀ ਇਆਨਤ (ਮਦਦ) ਕਰਨ ਦੇ ਜੁਰਮ ਵਿਚ ਧਰ ਲਿਆ ਗਿਆ। ਸਾਰੇ ਇਲਕਲਾਬੀ ਇਸ ਟ੍ਰਿਬਿਊਨਲ ਦੀ ਕਾਰਵਾਈ ਦਾ ਮਜ਼ਾਕ ਉਡਾਉਂਦੇ ਰਹੇ। ਜਦੋਂ ਫ਼ਰਦ ਜੁਰਮ ਲੱਗੀ, ਇਕਰਾਰ ਯਾਂ ਇਨਕਾਰ ਪੁਛਿਆ ਗਿਆ, ਤਾਂ ਸ਼ੇਰ ਦਿਲ ਗਭਰੂ ਕਰਤਾਰ ਸਿੰਘ ਸਰਾਭਾ ਬਘੇਲੇ ਵਾਂਗੂੰ ਗੱਜਿਆ। ਓਸ ਆਖਿਆ, "ਅਸਾਂ ਕੋਈ ਜੁਰਮ ਨਹੀਂ ਕੀਤਾ, ਨਾ ਕੋਈ ਸਾਜ਼ਿਸ਼ ਕੀਤੀ ਏ। ਅਸਾਂ ਤਾਂ ਬਰਤਾਨਵੀ ਸਾਮਰਾਜ ਨੂੰ ਲਲਕਾਰਿਆ ਏ। ਆਜ਼ਾਦੀ ਲਈ ਕੋਸ਼ਿਸ਼ ਕੀਤੀ ਏ। ਆਜ਼ਾਦੀ ਹਾਸਲ ਕਰਨਾ ਹਰ ਗ਼ੁਲਾਮ ਦਾ ਹੱਕ ਏ। ਅਸੀਂ ਸਾਮਰਾਜ ਦੇ ਬਾਗ਼ੀ ਆਂ, ਸਾਜ਼ਸ਼ੀ ਨਹੀਂ।" ਇਕ ਜੱਜ ਨੇ ਆਖਿਆ "ਤੈਨੂੰ ਪਤਾ ਏ ਤੇਰੇ ਏਸ ਬਿਆਨ ਨਾਲ ਤੈਨੂੰ ਕੀ ਸਜ਼ਾ ਮਿਲੇਗੀ ?" ਪੰਜਾਬ ਦੇ ਜੀਆਲੇ ਪੁੱਤਰ ਨੇ ਜਵਾਬ ਦਿੱਤਾ, "ਮੈਨੂੰ ਪਤਾ ਏ ਮੌਤ ਦੀ ਸਜ਼ਾ ਹੋ ਸਕਦੀ ਏ। ਮੈਂ ਗ਼ੁਲਾਮੀ ਦੀ ਜ਼ਿੰਦਗੀ ਨਾਲੋਂ ਇੱਜ਼ਤ ਦੀ ਮੌਤ ਮਰਨ ਨੂੰ ਚੰਗਾ ਸਮਝਦਾ ਆਂ।" ਸਾਰਿਆਂ ਇਨਕਲਾਬੀਆਂ ਸਾਜ਼ਿਸ਼ ਦੇ ਜੁਰਮ ਤੋਂ ਇਨਕਾਰ ਕੀਤਾ ਤੇ ਆਖਿਆ, ਅਸਾਂ ਇਨਕਲਾਬ ਲਿਆਣਾ ਚਾਹਿਆ ਸੀ। ਅਸਾਂ ਆਜ਼ਾਦੀ ਲਈ ਕੋਸ਼ਿਸ਼ ਕੀਤੀ ਸੀ। ਅਸਾਂ ਲੋਕਾਂ ਨੂੰ ਜਗਾਇਆ ਏ, ਸਾਮਰਾਜ ਦੀਆਂ ਕੰਧਾਂ ਹਿਲਾਈਆਂ ਨੇ।

ਮੁਕੱਦਮੇ ਦੀ ਕਾਰਵਾਈ ਜੂਨ 1915 ਈ. ਦੇ ਆਖ਼ਰੀ ਦਿਨਾਂ ਵਿਚ ਖ਼ਤਮ ਹੋ ਗਈ। ਟ੍ਰਿਬਿਊਨਲ ਦੇ ਜੱਜ ਗਰਮੀਆਂ ਗੁਜ਼ਾਰਣ ਲਈ ਪਹਾੜ 'ਤੇ ਚਲੇ ਗਏ। ਓਥੇ ਉਹਨਾਂ ਫ਼ੈਸਲਾ ਲਿਖਿਆ। ਇਨਕਲਾਬੀਆਂ ਨੂੰ ਸਣੇ ਬੇੜੀਆਂ ਕਾਲ ਕੋਠੜੀਆਂ ਵਿਚ ਬੰਦ ਕਰ ਦਿੱਤਾ ਗਿਆ। ਕਹਿਰ ਦੀ ਗਰਮੀ ਤੇ ਘੁਟਨ ਵਿਚ ਵੀ ਬੇੜੀਆਂ ਨਾ ਲਾਹੀਆਂ ਗਈਆਂ। ਉਹ ਤਿੰਨ ਮਹੀਨੇ ਸੜਦੇ ਰਹੇ। 13 ਸਤੰਬਰ 1915 ਨੂੰ ਜੱਜ ਪਹਾੜ ਤੋਂ ਵਾਪਸ ਆਏ। ਲਾਹੌਰ ਸੈਂਟਰਲ ਜੇਲ੍ਹ ਦੀ ਬਾਰਕ ਨੰਬਰ 16 ਵਿਚ ਅਦਾਲਤ ਲੱਗੀ। ਹੁਕਮ ਸੁਣਾਇਆ ਗਿਆ। ਚੌਵੀ (24) ਇਨਕਲਾਬੀਆਂ ਨੂੰ ਸਜ਼ਾਏ-ਮੌਤ ਦਿੱਤੀ ਗਈ। ਉਹਨਾਂ ਦੀਆਂ ਜਾਇਦਾਦਾਂ ਜ਼ਬਤ ਕਰ ਲਈਆਂ ਗਈਆਂ। ਇਹਨਾਂ ਵਿਚ ਪਹਿਲਾ ਨਾਂ ਲੁਧਿਆਣੇ ਦੇ ਜੀਆਲੇ ਪੁੱਤਰ ਕਰਤਾਰ ਸਿੰਘ ਸਰਾਭਾ ਦਾ ਸੀ। ਹੁਸ਼ਿਆਰਪੁਰ ਦਾ ਅਲੀ ਸ਼ੇਰ ਸੀ। ਲਾਹੌਰ ਦਾ ਤਾਜਰ ਜਗਤ ਸਿੰਘ ਸੀ। ਮਹਾਰਾਸ਼ਟਰ ਦਾ 'ਦਹਿਸ਼ਤ-ਪਸੰਦ'

ਪਿੰਗਲੇ ਸੀ। ਸਿਆਲਕੋਟ ਦਾ ਜ਼ਿਮੀਂਦਾਰ ਹਰਨਾਮ ਸਿੰਘ ਸੀ। ਜਲੰਧਰ ਦਾ ਗ਼ਰੀਬ ਕਿਸਾਨ ਫ਼ਜ਼ਲ ਦੀਨ ਸੀ। ਝਾਂਸੀ ਦਾ ਬਾਗ਼ੀ ਪਰਮਾਨੰਦ ਸੀ। ਹੁਸ਼ਿਆਰਪੁਰ ਦਾ ਸ਼ਹੀਦੇ-ਵਤਨ ਜਗਤ ਰਾਮ ਸੀ। ਅੰਬਾਲੇ ਦਾ ਪ੍ਰਿਥਵੀ ਸਿੰਘ ਜ਼ਿਮੀਂਦਾਰ ਸੀ। ਲੁਧਿਆਣੇ ਦੇ ਕਿਸਾਨ ਜ਼ਿਮੀਂਦਾਰ ਨੰਦ ਸਿੰਘ ਤੇ ਬਦਰ ਦੀਨ ਸਨ। ਹੁਸ਼ਿਆਰਪੁਰ ਦਾ ਲੱਖਪਤੀ ਹਰਨਾਮ ਸਿੰਘ ਟੁੰਡੀਲਾਟ ਸੀ। ਅੰਮ੍ਰਿਤਸਰ ਦੇ ਬਾਗ਼ੀ ਸੋਹਣ ਸਿੰਘ ਭਕਨਾ ਤੇ ਨਿਧਾਨ ਸਿੰਘ ਸਨ।

ਛੱਬੀ (26) ਇਨਕਲਾਬੀਆਂ ਨੂੰ ਕਾਲੇਪਾਣੀ ਦੀ ਸਜ਼ਾ ਹੋਈ। ਉਹਨਾਂ ਵਿਚ ਮੁਹੰਮਦ ਦੀਨ ਸੀ। ਉਹਦੇ ਨਾਲ ਲਾਹੌਰ ਦਾ ਲੱਖਪਤੀ ਮਦਨ ਸਿੰਘ ਗਾਗਾ ਤੇ ਅੰਮ੍ਰਿਤਸਰ ਦੇ ਬਾਗ਼ੀ ਪੁੱਤਰ ਅਬਦੁਲ ਮਜੀਦ, ਵਿਸਾਖਾ ਸਿੰਘ ਤੇ ਸ਼ੇਰ ਸਿੰਘ ਸਨ। ਉਹਨਾਂ ਦੇ ਨਾਲ ਬੜੇ ਜ਼ਿਮੀਂਦਾਰ ਖ਼ਾਨਦਾਨ ਦਾ ਬਾਗ਼ੀ ਜਵਾਨ ਜਵਾਲਾ ਸਿੰਘ ਸੀ। ਫ਼ਿਰੋਜ਼ਪੁਰ ਦੇ ਜੀਆਲੇ ਪੁੱਤਰ ਰੂੜ ਸਿੰਘ ਤੇ ਗ਼ੁਲਾਮ ਅਬਾਸ! ਬਾਕੀ ਬਹਾਦਰਾਂ ਦੇ ਨਾਂ ਨਹੀਂ ਮਿਲੇ। ਸਾਰਿਆਂ ਦੀਆਂ ਜਾਇਦਾਦਾਂ ਜ਼ਬਤ ਕਰ ਲਈਆਂ ਗਈਆਂ ਤੇ ਕਾਲੇ ਪਾਣੀ (ਜਜ਼ੀਰਾ ਅੰਡੇਮਾਨ ਨਿਕੋਬਾਰ) ਭੇਜ ਦਿੱਤੇ ਗਏ। ਏਸ ਫ਼ੈਸਲੇ ਬਾਰੇ ਜੁਡੀਸ਼ਲ ਅਪੀਲ ਵੀ ਨਹੀਂ ਹੋ ਸਕਦੀ ਸੀ।

ਇਹ ਦੌਰ ਪੰਜਾਬ ਦੇ ਲਾਅਨਤੀ ਗਵਰਨਰ ਸਰ ਮਾਈਕਲ ਓਡਵਾਇਰ ਦਾ ਸੀ। ਉਸ ਨੇ ਗ਼ਦਰ ਪਾਰਟੀ ਵਿਚ ਹਿੱਸਾ ਲੈਣ ਵਾਲੇ ਇਨਕਲਾਬੀ ਸਿੱਖਾਂ ਦੇ ਖ਼ਿਲਾਫ਼ ਆਪਣੇ ਖ਼ਾਸ ਵਫ਼ਾਦਾਰ ਸਰ ਸੁੰਦਰ ਸਿੰਘ ਮਜੀਠੀਆ ਤੇ ਸਰਦਾਰ ਬਹਾਦਰ ਗੱਜਣ ਸਿੰਘ ਜਗੀਰਦਾਰ ਦੀ ਮਦਦ ਨਾਲ ਅੰਮ੍ਰਿਤਸਰ ਦੇ ਦਰਬਾਰ ਸਾਹਿਬ ਦੇ ਮੁੱਖ ਗ੍ਰੰਥੀ ਤੋਂ ਅਕਾਲ ਤਖ਼ਤ ਦੇ ਸਾਹਮਣੇ ਇਹ ਫ਼ੈਸਲਾ ਕਰਾ ਦਿੱਤਾ ਕਿ ਜਿਨ੍ਹਾਂ ਸਿੱਖਾਂ ਗ਼ਦਰ ਪਾਰਟੀ ਵਿਚ ਹਿੱਸਾ ਲਿਆ ਏ, ਉਹਨਾਂ ਨੂੰ ਸਿੱਖ ਧਰਮ ਤੋਂ ਖ਼ਾਰਜ ਕੀਤਾ ਜਾਂਦਾ ਏ। ਸਾਮਰਾਜ ਦੇ ਪਾਲਤੂ ਕੁੱਤੇ ਤੇ ਟੋਡੀ ਉਹਦੇ ਇਸ਼ਾਰੇ ਤੇ ਕੀਹ ਕੁਝ ਨਹੀਂ ਕਰਦੇ ਰਹੇ? ਇਹਨਾਂ ਕਾਲੀਆਂ ਭੇਡਾਂ ਨੇ ਪੰਜਾਬ ਨੂੰ ਬਦਨਾਮ ਕੀਤਾ। ਖ਼ਿਤਾਬਾਂ ਤੇ ਜਗੀਰਾਂ ਦੇ ਇਹ ਭੁੱਖੇ ਪੰਜਾਬ ਦੀ ਧਰਤੀ ਲਈ ਕਲੰਕ ਦਾ ਟਿੱਕਾ ਸਨ। ਆਜ਼ਾਦੀ ਦੀ ਤਵਾਰੀਖ਼ ਵੀ ਉਹਨਾਂ ਨੂੰ ਕਦੀ ਮੁਆਫ਼ ਨਹੀਂ ਕਰੇਗੀ।

ਆਖ਼ਰ ਉਹ ਘੜੀ ਆ ਗਈ, ਜਦੋਂ ਫਾਂਸੀ ਦੇ ਫੰਦੇ ਦਰੁਸਤ ਕੀਤੇ ਗਏ। ਤਖ਼ਤੇ ਧੋਏ ਗਏ। ਕਾਲ ਕੋਠੜੀਆਂ ਦੇ ਸਾਹਮਣੇ ਪਾਣੀ ਦੀਆਂ ਬਾਲਟੀਆਂ ਭਰਕੇ ਰਖ ਦਿੱਤੀਆਂ ਗਈਆਂ। ਪੰਜਾਬ ਦੇ ਬਹਾਦਰ ਤੇ ਨਿੱਡਰ ਪੁੱਤਰ, ਆਜ਼ਾਦੀ ਦੇ ਪਰਵਾਨੇ, ਇਸ਼ਨਾਨ ਕਰਣ ਲਗ ਪਏ। ਨਹਾਣ ਤੋਂ ਫ਼ਾਰਗ਼ ਹੋਏ ਤਾਂ "ਇਨਕਲਾਬ ਜ਼ਿੰਦਾਬਾਦ" ਦੇ ਨਾਅਰੇ ਲਾਣ ਲਗ ਪਏ। ਸਭ ਤੋਂ ਪਹਿਲਾਂ 19 ਸਾਲ ਦੇ ਸ਼ੇਰ ਦਲੇਰ ਗੱਭਰੂ ਕਰਤਾਰ ਸਿੰਘ

ਸਰਾਭਾ ਨੂੰ ਫਾਂਸੀ ਘਰ ਵਿਚ ਲਿਆਂਦਾ ਗਿਆ। ਉਹ ਫੱਟੇ 'ਤੇ ਤਣ ਕੇ ਖੜ ਗਿਆ। ਉਹ ਮੁਸਕਰਾਇਆ। ਉਹਦਾ ਚਿਹਰਾ ਨੂਰੋ-ਨੂਰ ਹੋ ਗਿਆ। ਜੇਲ੍ਹ ਦੇ ਅਫ਼ਸਰ ਨੇ ਪੁੱਛਿਆ-

"ਤੁਸਾਂ ਰਹਿਮ ਦੀ ਅਪੀਲ ਕਿਉਂ ਨਹੀਂ ਕੀਤੀ ?"

ਸਾਮਰਾਜ ਦਾ ਨੌਕਰ ਇਨਕਲਾਬੀ ਜਵਾਨ ਦਾ ਜਵਾਬ ਸੁਣ ਕੇ ਸ਼ਰਮਾ ਗਿਆ। ਕਰਤਾਰ ਸਿੰਘ ਆਖਿਆ ਸੀ-

"ਜੇ ਖ਼ੁਦਾ ਮੈਨੂੰ ਲੱਖ ਜੀਵਨ ਬਖ਼ਸ਼ੇ ਤਾਂ ਮੈਂ (ਉਹ ਸਾਰੇ) ਜੀਵਨ ਦੇਸ ਦੀ ਆਜ਼ਾਦੀ ਤੋਂ ਕੁਰਬਾਨ ਕਰ ਦਿਆਂਗਾ।"

ਉਸ ਨੇ "ਇਨਕਲਾਬ ਜ਼ਿੰਦਾਬਾਦ" ਦਾ ਨਾਅਰਾ ਲਾਇਆ। ਫਾਂਸੀ ਦਾ ਫੰਦਾ ਚੁੰਮਿਆ ਤੇ ਗਲ ਵਿਚ ਪਾ ਲਿਆ। ਫੱਟਾ ਖਿੱਚਿਆ ਗਿਆ। ਉਹ ਤੜਪਿਆ ਤੇ ਸੁਰਖ਼ਰੂ ਹੋ ਗਿਆ। ਮਸ਼ਹੂਰ ਇਨਕਲਾਬੀ ਜਗਤ ਰਾਮ ਨੇ ਇਹ ਬੋਲ ਕਹੇ :

ਸਦਾ ਜਿਊਂਦਾ ਰਹੇਂਗਾ
ਪੰਜਾਬ ਦਿਆ ਸਪੁੱਤਰਾ
ਗ਼ਦਰ ਪਾਰਟੀ ਦਿਆ ਸੂਰਮਿਆ
ਆਣ ਵਾਲੇ ਜ਼ਮਾਨੇ ਵਿਚ
ਲੋਕੀਂ ਤੇਰਾ ਨਾਂ ਲੈਣਗੇ

000

ਉੱਨੀ ਸੌ ਬਹੱਤਰ ਦੇ ਮੱਘਰ ਦੀ ਦੂਸਰੀ ਤਾਰੀਖ਼ ਸੀ (ਬਿਕਰਮੀ)

ਜਿਸ ਦਿਨ ਹਸ ਕੇ ਫਾਂਸੀ ਚੜ੍ਹੇ ਸਨ ਸੂਰਮੇ
ਏਹਨਾਂ ਦੇਸ਼ ਭਗਤਾਂ ਦੀਆਂ ਕੁਰਬਾਨੀਆਂ
ਸਦਾ ਯਾਦ ਰਖਣਗੇ ਆਣ ਵਾਲੇ ਸੂਰਮੇ!!

000

19 ਨਵੰਬਰ 1915 ਈ. ਦੀ ਸੁਬਹ ਸਵੇਰੇ 21 ਦਹਿਸ਼ਤਪਸੰਦ ਇਨਕਲਾਬੀ, ਅੰਗ੍ਰੇਜ਼ ਰਾਜ ਦੇ ਬਾਗ਼ੀ ਜਵਾਨ ਲਾਹੌਰ ਸੈਂਟਰਲ ਜੇਲ੍ਹ ਵਿਚ ਫਾਂਸੀ ਲਾ ਦਿੱਤੇ ਗਏ। ਉਹਨਾਂ ਜਵਾਨਾਂ ਦਲੇਰਾਂ ਤੇ ਸ਼ੇਰਾਂ ਨੇ ਹਸ ਹਸ ਕੇ ਆਪਣਿਆਂ ਗਲਾਂ ਵਿਚ ਫਾਹੀਆਂ ਪਾਈਆਂ, "ਇਨਕਲਾਬ ਜ਼ਿੰਦਾਬਾਦ" ਦੇ ਨਾਅਰੇ ਲਾਏ ਤੇ ਜਾਨਾਂ ਕੁਰਬਾਨ ਕੀਤੀਆਂ। ਆਜ਼ਾਦੀ ਲਈ ਕੋਸ਼ਿਸ਼ ਕੀਤੀ ਤੇ ਸ਼ਹਾਦਤ ਪਾਈ।

ਇਹ ਸਭ ਤਹਿਰੀਕੇ-ਆਜ਼ਾਦੀ ਦੇ ਰੌਸ਼ਨ ਮੀਨਾਰ ਨੇ। ਇਹਨਾਂ ਦਾ ਨਾਂ ਸੁਨਹਿਰੇ ਲਫ਼ਜ਼ਾਂ ਵਿਚ ਲਿਖਿਆ ਜਾਏਗਾ। ਜੇ ਅਸਾਂ ਏਹਨਾਂ ਨੂੰ ਭੁਲਾ ਦਿੱਤਾ ਤਾਂ ਤਵਾਰੀਖ਼ ਦਾ ਸੁਨਹਿਰੀ ਵਰਕਾ ਗੁੰਮ ਹੋ ਜਾਏਗਾ। ਆਣ ਵਾਲਾ ਜ਼ਮਾਨਾ ਸਾਨੂੰ ਵੀ ਮੁਆਫ਼ ਨਹੀਂ ਕਰੇਗਾ। ਹਰ ਉਹ ਜਵਾਨ ਤੇ ਬੁੱਢਾ ਇੱਜ਼ਤ ਦੇ ਕਾਬਲ ਏ ਜਿਸ ਨੇ ਬਰਤਾਨੀਆ ਦੀ ਸਾਮਰਾਜੀ ਹਕੂਮਤ ਨੂੰ ਲਲਕਾਰਿਆ, ਬੰਦੀਖ਼ਾਨੇ ਦੇ ਦੁੱਖ ਤੇ ਤਕਲੀਫ਼ਾਂ ਬਰਦਾਸ਼ਤ ਕੀਤੀਆਂ ਯਾਂ ਫਿਰ ਫਾਂਸੀ ਪਾਈ ਤੇ ਆਜ਼ਾਦੀ ਲਈ ਸ਼ਹੀਦ ਹੋ ਗਿਆ। ਇਹਨਾਂ ਦੇ ਪਵਿੱਤਰ ਖ਼ੂਨ ਨਾਲ ਆਜ਼ਾਦੀ ਦੀ ਸ਼ਮ੍ਹਾਂ ਰੌਸ਼ਨ ਏ। ਖ਼ੁਦਾਵੰਦਿ ਦੋ-ਆਲਮ ਇਹਨਾਂ ਦੀਆਂ ਰੂਹਾਂ ਨੂੰ ਸਕੂਨ ਬਖ਼ਸ਼ੇ।

ਲਾਹੌਰ ਸੈਂਟਰਲ ਜੇਲ੍ਹ ਵਿਚੋਂ 29 (ਉਨੱਤੀ) ਇਨਕਲਾਬੀ ਕਾਲੇਪਾਣੀ ਭੇਜੇ ਗਏ। ਏਸੇ ਤਰ੍ਹਾਂ ਸੂਬਾਜਾਤ ਮੁਤੱਹਿਦਾ ਆਗਰਾ ਵਾ ਅਵਧ (ਉੱਤਰ ਪ੍ਰਦੇਸ਼-ਯੂ.ਪੀ.) ਵਿਚ ਡੀਫ਼ੈਂਸ ਐਕਟ ਦੇ ਤਹਿਤ ਮੁਕਦੱਮਾਤ ਚਲਾਏ ਗਏ। ਪੰਜਾਬੀ ਫ਼ੌਜੀਆਂ ਨੂੰ ਸਜ਼ਾਏ-ਮੌਤ ਹੋਈ।

ਬਰਮਾ ਤੇ ਬੰਗਾਲ ਵਿਚੋਂ 28 ਇਨਕਲਾਬੀਆਂ ਨੂੰ ਫਾਂਸੀ ਮਿਲੀ। ਪੰਜਾਬ ਦੇ ਬਾਗ਼ੀ ਬੇਟੇ ਹਰਦਿਤ ਸਿੰਘ, ਵੀਰ ਸਿੰਘ ਤੇ ਕਪੂਰ ਸਿੰਘ ਨੂੰ ਕਾਲੇਪਾਣੀ ਦੀ ਸਜ਼ਾ ਹੋਈ। ਬਰਮਾ ਦੇ ਸ਼ਹਿਰ ਮਾਂਡਲੇ ਦੀ ਜੇਲ੍ਹ ਵਿਚ ਪੰਜਾਬ ਦੇ ਨਾਮਵਰ ਫ਼ਰਜ਼ੰਦ ਸੋਹਣ ਲਾਲ ਨੂੰ ਜਦੋਂ ਰਹਿਮ ਦੀ ਅਪੀਲ ਕਰਨ ਲਈ ਕਿਹਾ ਗਿਆ ਤਾਂ ਓਸ ਨੇ ਗੋਰੇ ਹਾਕਮ ਨੂੰ ਜਵਾਬ ਦਿੱਤਾ :

"ਮੈਂ ਇਨਸਾਫ਼ ਦੁਸ਼ਮਣ ਤੇ ਜ਼ਾਲਮ ਹਕੂਮਤ ਕੋਲੋਂ ਰਹਿਮ ਦੀ ਭੀਖ ਨਹੀਂ ਮੰਗ ਸਕਦਾ। ਮੈਨੂੰ ਫੱਟੇ ਲਾ ਦਿਉ।"

ਰਣਧੀਰ ਸਿੰਘ ਨੇ ਆਪਣੇ ਪੈਂਫ਼ਲਿਟ ਗ਼ਦਰ ਹੀਰੋਜ਼ (Ghadar Heroe) ਵਿਚ ਲਿਖਿਆ ਏ :

"ਲਾਹੌਰ ਸੈਂਟ੍ਰਲ ਜੇਲ੍ਹ ਵਿਚ ਗ਼ਦਰ ਪਾਰਟੀ ਦੇ 30 ਹੋਰ ਇਨਕਲਾਬੀਆਂ ਤੇ ਵੀ ਮੁਕੱਦਮਾ ਚਲਾਇਆ ਗਿਆ ਸੀ। ਉਹਨਾਂ ਵਿਚੋਂ ਇਕ ਦਾ ਨਾਂ ਲਿਖਿਆ ਏ-ਉਹ ਸ਼ਹੀਦੇ-ਵਤਨ ਕਾਂਸ਼ੀ ਰਾਮ ਏ। ਸਭ ਨੂੰ ਮੌਤ ਦੀ ਸਜ਼ਾ ਦਿੱਤੀ ਗਈ।"

ਹਿੰਦੁਸਤਾਨ ਤੋਂ ਬਾਹਰ ਸਰਦਾਰ ਬਲਵੰਤ ਸਿੰਘ ਗ੍ਰੰਥੀ (ਗ਼ਦਰ ਪਾਰਟੀ ਦਾ ਕੈਨੇਡਾ ਦਾ ਰਹਿਨੁਮਾ) ਨੂੰ ਸਿੰਗਾਪੁਰ ਵਿਚ ਫਾਂਸੀ ਦਿੱਤੀ ਗਈ। ਡਾਕਟਰ ਮਥਰਾ ਸਿੰਘ ਨੂੰ ਈਰਾਨ ਦੇ ਮਸ਼ਹੂਰ ਸ਼ਹਿਰ ਮਸ਼ਹਦ ਮੁਕੱਦਸ ਵਿਚ ਬਰਤਾਨਵੀ ਸਫ਼ਾਰਤ-ਖ਼ਾਨੇ ਦੀ ਇਮਾਰਤ ਵਿਚ ਫੱਟੇ ਚਾੜ੍ਹਿਆ ਗਿਆ।

ਸਰ ਮਾਈਕਲ ਓਡਵਾਇਰ (ਗਵਰਨਰ ਪੰਜਾਬ) ਆਪਣੀ ਕਿਤਾਬ India as I know ਵਿਚ ਲਿਖਦਾ ਏ :

"175 ਬਾਗੀ ਟ੍ਰਿਬਿਊਨਲ ਦੇ ਸਾਹਮਣੇ ਪੇਸ਼ ਹੋਏ। 38 ਇਨਕਲਾਬੀਆਂ ਨੂੰ ਸਜ਼ਾਏ-ਮੌਤ ਦਿੱਤੀ ਗਈ। ਬਾਅਦ ਵਿਚ 18 ਦੀ ਸਜ਼ਾਏ-ਮੌਤ ਉਮਰ ਕੈਦ ਵਿਚ ਤਬਦੀਲ ਕਰ ਦਿੱਤੀ ਗਈ। 79 ਇਨਕਲਾਬੀ ਕਾਲੇ ਪਾਣੀ ਭੇਜੇ ਗਏ। 58 ਦਹਿਸ਼ਤਪਸੰਦਾਂ ਨੂੰ ਹਿੰਦੁਸਤਾਨ ਦੀਆਂ ਮੁਖ਼ਤਲਿਫ਼ ਜੇਲ੍ਹਾਂ ਵਿਚ ਰਖਿਆ ਗਿਆ ਤਾਕਿ ਏਥੇ ਹੀ ਭਸਮ ਹੋ ਜਾਣ।"

ਬਰਮਾ ਵਿਚ ਬਲੋਚ ਰਜਮੈਂਟ ਦੀ ਬਟਾਲੀਅਨ ਨੇ ਬਗ਼ਾਵਤ ਕੀਤੀ। ਉਹਦੇ ਜਵਾਨ ਗੋਰੇ ਫ਼ੌਜੀਆਂ ਤੇ ਹਮਲਾ-ਆਵਰ ਹੋਏ ਸਨ। ਸਿੰਗਾਪੁਰ ਵਿਚ 15 ਇਨਫ਼ੈਂਟਰੀ ਦੇ ਜਵਾਨਾਂ ਨੇ ਸਾਮਰਾਜ ਨੂੰ ਲਲਕਾਰਿਆ ਸੀ। ਅਫ਼ਸੋਸ ਇਹ ਏ, ਇਹਨਾਂ ਵਿਚੋਂ ਕਿਸੇ ਮੁਜਾਹਿਦ ਦਾ ਨਾਂ ਵੀ ਕਿਸੇ ਯਾਦਦਾਸ਼ਤ ਵਿਚੋਂ ਨਹੀਂ ਮਿਲਿਆ। ਇਹਨਾਂ ਗੁਮਨਾਮ ਸ਼ਹੀਦਾਂ ਨੂੰ ਵੀ ਸਾਡਾ ਸਲਾਮ ਹੋਵੇ! ਰੰਗੂਨ ਵਿਚ ਸ਼ਹਾਦਤ ਪਾਣ ਵਾਲਿਆਂ ਨੂੰ ਵੀ ਪ੍ਰਣਾਮ ਏ!

ਗ਼ਦਰ ਪਾਰਟੀ ਦੀ ਕਾਲ ਉੱਤੇ 15 ਫ਼ਰਵਰੀ 1915 ਨੂੰ ਮੇਰਠ ਦੀ ਛਾਉਣੀ ਵਿਚ ਬਗ਼ਾਵਤ ਦਾ ਝੰਡਾ ਬੁਲੰਦ ਹੋਇਆ ਸੀ। ਰਾਜਪੂਤ ਰਜਮੈਂਟ ਦੇ ਜੀਆਲੇ ਪੇਸ਼ ਪੇਸ਼ ਸਨ। ਇਹਨਾਂ ਨੇ ਅਸਲਾ-ਖ਼ਾਨੇ ਤੇ ਕਬਜ਼ਾ ਕਰ ਲਿਆ ਤੇ ਬਰਤਾਨਵੀ ਹਕੂਮਤ ਦੇ ਪਿੱਠੂ ਤੇ ਸੈਂਕੜੇ ਗੋਰੇ ਫ਼ੌਜੀ ਵਾਸਲਿ-ਜਹੰਨਮ (ਨਰਕ ਵਾਸੀ) ਕੀਤੇ ਸਨ। ਇਹ ਸੈਂਕੜੇ ਜਵਾਨ ਲੜਦੇ ਹੋਏ ਸ਼ਹਾਦਤ ਪਾ ਗਏ ਸਨ। ਜਿਹੜੇ ਜ਼ਿੰਦਾ ਗ੍ਰਿਫ਼ਤਾਰ ਹੋ ਗਏ ਸਨ, ਉਹਨਾਂ ਤੇ ਦਿੱਲੀ ਵਿਚ ਮੁਕੱਦਮਾ ਚਲਿਆ ਸੀ। 7 ਇਨਕਲਾਬੀਆਂ ਨੂੰ ਸਜ਼ਾਏ-ਮੌਤ ਹੋਈ ਸੀ।

ਅੰਬਾਲਾ ਛਾਉਣੀ ਵਿਚ ਹਵਾਲਦਾਰ ਲਛਮਣ ਸਿੰਘ ਤੇ ਉਹਦੀ ਕੰਪਨੀ ਦੇ 23 ਜਵਾਨਾਂ ਨੇ, ਜਿਹੜੇ ਰਸਾਲੇ ਦੇ ਜਵਾਨ ਸਨ,ਆਜ਼ਾਦੀ ਲਈ ਗੋਲੀਆਂ ਚਲਾਈਆਂ। ਗੋਰੇ ਭੁੰਨ ਕੇ ਰਖ ਦਿੱਤੇ। ਉਹਨਾਂ ਵਿਚ ਇਕ ਮੁਸਲਮਾਨ ਸਿਪਾਹੀ ਅਬਦੁੱਲਾ ਵੀ ਸੀ ਜਿਹੜਾ ਵਾਅਦਾ-ਮੁਆਫ਼ ਗਵਾਹ ਨਹੀਂ ਸੀ ਬਣਿਆ ਬਲਕਿ ਆਪਣੇ ਇਨਕਲਾਬੀ ਸਾਥੀਆਂ ਨਾਲ ਫਾਂਸੀ ਪਾ ਗਿਆ।

1915 ਈ. ਦੀ ਜੰਗਿ-ਆਜ਼ਾਦੀ ਨੂੰ ਕਾਮਯਾਬੀ ਨਸੀਬ ਨਾ ਹੋਈ। ਪਰ ਇਹ ਨਖੇੜਾ ਤਾਂ ਹੋ ਗਿਆ ਕਿ ਪੰਜਾਬ ਅੰਗ੍ਰੇਜ਼ ਦੀ ਭੇਡ ਨਹੀਂ ਸੀ। ਪੰਜਾਬ ਦੇ ਸ਼ੇਰ ਦਲੇਰ ਪੁੱਤਰਾਂ ਨੇ ਏਸ ਧਰਤੀ ਨੂੰ ਆਪਦੇ ਖ਼ੂਨ ਨਾਲ ਸਿੰਜਿਆ, ਜਾਗ੍ਰਤ ਪੈਦਾ ਕੀਤੀ। ਸਾਮਰਾਜੀ ਹਕੂਮਤ ਦੀਆਂ ਕੰਧਾਂ ਹਿਲਾ ਛੱਡੀਆਂ।

ਪਹਿਲੀ ਜੰਗਿ-ਅਜ਼ੀਮ ਦੇ ਬਾਅਦ ਗਾਂਧੀ ਜੀ ਹਿੰਦੁਸਤਾਨ ਦੀ ਸਿਆਸਤ ਉਤੇ ਅਹਿੰਸਾ ਦੀ ਛਾਪ ਲਾ ਕੇ ਮੈਦਾਨ ਵਿਚ ਆਏ। ਏਸ ਤੋਂ ਪੰਜਾਬ ਨੇ ਵੀ ਅਸਰ ਕਬੂਲ ਕੀਤਾ। ਦਹਿਸ਼ਤਪਸੰਦ ਤਹਿਰੀਕ ਪੰਜਾਬ ਵਿਚ ਬਾਅਦ ਵਿਚ ਵੀ ਬਾਕੀ ਰਹੀ। ਲਾਹੌਰ ਵਿਚ ਭਗਵਤੀ ਚਰਨ ਦੇ ਦਹਿਸ਼ਤਗਰਦਾਂ ਦਾ ਗ੍ਰੋਹ ਸੀ। ਪੰਜਾਬ ਦੇ ਮਸ਼ਹੂਰ ਇਨਕਲਾਬੀ ਭਗਤ ਸਿੰਘ, ਕਾਮਰੇਡ ਅਹਿਸਾਨ ਇਲਾਹੀ ਤੇ ਅਬਦੁਲ ਮਜੀਦ (ਕਾਕੋਰੀ ਕੇਸ ਵਾਲਾ) ਉਹਦੇ ਸਾਥੀ ਸਨ, ਜਿਨ੍ਹਾਂ ਦੇ ਹਾਲਾਤ ਤੋਂ ਲੋਕੀ ਵਾਕਫ਼ ਨੇ। ਇਹ ਪੰਜਾਬ ਦੀ ਤਵਾਰੀਖ਼ ਦਾ ਇਕ ਗਵਾਚਿਆ ਹੋਇਆ ਵਰਕਾ ਸੀ।

# 1857 ਦੇ ਮੁਜਾਹਿਦਾਂ ਦਾ ਸੂਲੀ ਉੱਤੇ ਗੀਤ

1857 ਈ. ਦੀ ਜੰਗਿ-ਆਜ਼ਾਦੀ ਵਿਚ ਗੰਜੀ ਬਾਰ ਦੇ ਜੀਆਲੇ ਪੁੱਤਰਾਂ ਨੇ ਬਗ਼ਾਵਤ ਦਾ ਝੰਡਾ ਉੱਚਾ ਕੀਤਾ ਸੀ। ਓਸ ਜ਼ਮਾਨੇ ਵਿਚ ਜ਼ਿਲ੍ਹੇ ਦਾ ਸਦਰ ਮਕਾਮ ਗੋਗੀਰਾ ਸੀ। ਅੱਜ ਏਸ ਦੀ ਹੈਸੀਅਤ ਇਕ ਕਸਬੇ ਦੀ ਏ। ਇਹ ਕਸਬਾ ਰਾਵੀ ਦੇ ਕੰਢੇ ਏ। 1967 ਈ. ਵਿਚ ਸਾਹੀਵਾਲ ਦੇ ਡਿਪਟੀ ਕਮਿਸ਼ਨਰ ਨੇ 1857 ਈ. ਦੀ ਯਾਦ ਵਿਚ ਗੋਗੀਰਾ ਦੇ ਮਿਡਲ ਸਕੂਲ ਨੂੰ ਰਾਏ ਅਹਿਮਦ ਖ਼ਾਂ ਖਰਲ ਮਿਡਲ ਸਕੂਲ ਦਾ ਨਾਂ ਦਿੱਤਾ ਏ।

ਚਾਹੀਦਾ ਤਾਂ ਇਹ ਸੀ ਪਈ 1857 ਈ. ਦੀ ਜੰਗਿ-ਆਜ਼ਾਦੀ ਵਿਚ ਹਿੱਸਾ ਲੈਣ ਵਾਲਿਆਂ ਦੀ ਯਾਦ ਵਿਚ ਕੋਈ "ਮੀਨਾਰ" ਬਣਾਇਆ ਜਾਂਦਾ। ਜਿਨ੍ਹਾਂ ਮੁਜਾਹਿਦਾਂ ਦੇ ਨਾਂ ਲੋਕ ਗੀਤਾਂ ਵਿਚ ਮਹਿਫ਼ੂਜ਼ ਨੇ, ਉਹਨਾਂ ਦੇ ਮੁਬਾਰਿਕ ਨਾਵਾਂ ਦੇ ਕਤਬੇ ਬਣਾਏ ਜਾਂਦੇ, ਪਰ ਇਹ ਨਹੀਂ ਹੋ ਸਕਿਆ। ਫੇਰ ਵੀ ਸਾਹੀਵਾਲ ਦੇ ਗਿਰਜੇ ਵਿਚੋਂ ਉਹ ਸਤੂਨ ਜ਼ਰੂਰ ਢਾਹ ਦੇਣਾ ਚਾਹੀਦਾ ਏ ਜਿਹੜਾ ਓਸ ਵੇਲੇ ਦੇ ਅਸਿਸਟੈਂਟ ਕਮਿਸ਼ਨਰ ਅੰਗ੍ਰੇਜ਼ ਦੀ ਯਾਦ ਵਿਚ ਖੜਾ ਏ। 1857 ਈ. ਦੇ ਮੁਜਾਹਿਦਾਂ ਅਹਿਮਦ ਖ਼ਾਂ ਖਰਲ, ਮੁਰਾਦ ਤੇ ਸਾਰੰਗ ਦੀ ਯਾਦ ਵਿਚ ਢੋਲੇ ਗਾਏ ਜਾਂਦੇ ਨੇ। ਇਹਨਾਂ ਮੁਜਾਹਿਦਾਂ ਬਾਰੇ ਕੁਝ ਗੀਤ ਪੇਸ਼ ਕਰਦੇ ਹਾਂ :

(1)

ਕਾਲ ਬੁਲੇਂਦੀ ਨਾਰਦ ਵਗਾਏ ਢੋਲ ਤੂਫ਼ਾਨ ਦੇ
ਖਰਲ ਨੂੰ ਹੁਕਮ ਪਗ ਦਾ, ਥਾਪੜੇ ਹਜ਼ਰਤ ਪੀਰ-ਪੀਰਾਨ ਦੇ
ਰਾਠਾਂ ਨਾਲ ਕੀਤੀ ਏ ਚੇੜੀ ਮੋਰਨੀ ਆਨ ਪਹਿਨਾਈਆਂ ਨੇ ਥਾਨ ਦੇ
ਕੇਡੇ ਪਏ ਸੋਂਹਦੇ ਜਦੋਂ ਚੜ੍ਹਦੇ ਵਿਚ ਮੈਦਾਨ ਦੇ
ਚੜ੍ਹਦੇ ਦਾ ਪਰਹੋਂ ਪਈ ਹੋੜ੍ਹੇਂਦੀਆਂ
ਮੱਥਾ ਪਿਆ ਲੈਂਦਾ ਨਾਲ ਅੰਗ੍ਰੇਜ਼ਾਂ
ਰਾਠ ਪੂਰੇ ਨਾ ਆਸਨ ਰਾਵੀ ਦੀ ਲਾਂਭਦੇ

ਅਹਿਮਦ ਆਂਹਦਾ ਓਸ ਵੇਲੇ ਕਿਦੇ ਗਈ
ਮਰਦਿਆਈ ਅੰਗ੍ਰੇਜ਼ਾਂ ਦੀ
ਜਦੋਂ ਮੱਥਾ ਲੱਗਾ ਨਾਲ ਪਠਾਣ ਦੇ
ਦੋਸਤ ਮੁਹੰਮਦ ਤੇ ਅਲੀ ਅਕਬਰ ਦੇ ਪੋਤਰੇ ਨੂੰ
ਲਿਖ ਦਿੱਤੀਆਂ ਨੇ ਜ਼ਨ ਤਲਾਕਾਂ
ਡਾਢੇ ਨਾਲ ਅਹਿਸਾਨ ਦੇ

000

ਇਹ ਅੰਗ੍ਰੇਜ਼ ਸ਼ਾਗਿਰਦ ਅਫ਼ਲਾਤੂਨ ਦੇ
ਕਰਨ ਕੰਮ ਸ਼ੈਤਾਨ ਦੇ
ਏਹਨਾਂ ਦੇ ਹੱਥੀਂ ਇਕ ਵਰਕਾ ਨਜੂਮ ਦਾ
ਜਿਥੋਂ ਅਕਲ ਗਏ ਵਧ ਅਯਾਨ ਦੇ
ਹਲਾਲ ਦੇ ਵਿਚ ਹਰਾਮ ਰੁਲੇਂਦੇ
ਕੁਝ ਨਹੀਂ ਦੀਨ ਮਜ਼ਹਬ ਨੂੰ ਜਾਣਦੇ
ਇਹਨਾਂ ਕਾਠ ਵਿਚੋਂ ਦੁੱਧ ਚੋ ਛੋੜਿਆ
ਲੋਹਾ ਭਿਜਾਇਆ ਨੇ ਵਿਚ ਵੀਰਾਨ ਦੇ
ਇਹਨਾਂ ਦੀਆਂ ਚੜ੍ਹਸਨ ਫ਼ੌਜਾਂ, ਗਰਦਨ ਤਾਣੀਆਂ ਬਣ ਖਲੋਂਦੀਆਂ
ਜ਼ਮੀਨ ਸਣ ਅਸਮਾਨ ਦੇ

000

ਡੰਕੇ ਵਜ ਗਏ ਦੀਨ ਦੇ
ਕਹਿ ਕਲਮਾ ਸਾਰੰਗ ਤੋਂ ਸਾਰੰਗਾ
ਹੋਕੇ ਮਿਲ ਗਏ
ਸੱਲਅੱਲਾ ਦੀ ਬਾਂਗ ਦੇ

(2)

ਕਾਲ ਬੁਲੇਂਦੀ ਤੇ ਨਾਰੰਗ ਹੈ ਝੁੰਡ ਖਿਲਾਰੀ
ਲੰਦਨੋਂ ਚੜ੍ਹਿਆ ਅੰਗ੍ਰੇਜ਼ 'ਬਰਕਲੀ' ਫ਼ੌਜ ਲੈ ਕੇ ਬੇਸ਼ੁਮਾਰੀ
ਸੋਧਿਆ ਸੂ ਉੱਭਾ ਤੇ ਲੰਮਾ
ਝਾਂਬਰੇ ਚੋਂ ਆ ਨਿਕਲਿਆ ਮਾਰ ਭਵਾਲੀ

ਆਖੇ ਰਾਵੀ ਤੇ ਮਸੱਨ ਨਾ ਦਸਦੇ ਨੀ
ਹੰਮੂ ਰਾਟੀ ਏ ਵੱਧ ਜਟਾਲੀ
'ਬਰਕਲੀ' ਜੀਹਨੂੰ ਦੁਨੀਆਂ ਵੇਖਕੇ ਝੁਕ ਜਾਂਦੀ ਏ
ਜਟਾਂ ਲਿਆ ਹੈ ਵੱਲ ਵਿਚ ਰਾਵੀ
ਸੱਤ ਫੁੱਟਾ ਜਵਾਨ ਤੇ ਸੋਹਣਾ ਜੁੱਸਾ
ਮੋਟੀ ਅੱਖ ਅਨਾਰੀ
ਫ਼ੌਜ ਦੇ ਕੋਲ ਖਲਿਆ ਹੋਇਆ ਮੈਨੂੰ ਦਿਸਦਾ ਏ
ਜਿਵੇਂ ਬੱਚਿਆਂ ਕੋਲ ਖਲੀ ਏ ਬਘਿਆੜੀ
ਬੰਦੂਕਾਂ ਤੇ ਤੋਪਾਂ ਦਾ ਨਾਂ ਨਾ ਲੈਂਦਾ ਏ
ਹੱਥੀਂ ਪਕੜ ਚਲੇਂਦਾ ਏ ਤਲਵਾਰ ਦੁਧਾਰੀ
ਖਰਲਾਂ ਵੱਲ ਕੇ ਦਰਿਆ ਦੇ ਅਟ ਨੂੰ ਚਾ ਘਤਿਆ ਏ
ਘੋੜਾ ਗਿਆ ਏ ਧਸ, ਸਣੇ ਜ਼ੀਨ ਸੁਨਹਿਰੀ
ਪਹਿਲੀ ਮਾਰੀ ਏ ਸੂਜੇ ਭਦਰੋਂ
ਦੂਜੀ ਮੁਰਾਦ ਫ਼ਤਿਆਣੇ ਹੈ ਉਲਾਰੀ
ਵਢ ਟੁਕ ਤੇ ਓਥੇ ਕਬਾਬ ਚਾ ਕੀਤਾ ਨੇ
ਵੇਖੋ ਕੇਡੇ ਚਲਾਕ ਸ਼ਿਕਾਰੀ

000

ਮੇਮਾਂ ਬੰਗਲੇ ਵਿਚੋਂ ਰੋ ਕੇ ਨਿਕਲ ਪਈਆਂ ਨੀ
ਵੇਖ ਕੇ ਬੱਘੀ ਖੰਡ ਨਿਹਾਰੀ
ਆਖਣ ਕਿਦੇ ਗਿਆ ਏ
ਲਾਟੀ ਅੰਗ੍ਰੇਜ਼ ਉਹ ਸਾਡਾ ਨੀ
ਜਿਸ ਫ਼ਤਿਹ ਕੀਤਾ ਏ ਇਲਾਕਾ ਰਾਸ ਕੁਮਾਰੀ
ਖਰਲਾਂ ਸਿਰ ਤੇ ਹੱਥ ਚਾ ਰਖੇ ਨੀ
ਕਰ ਕੇ ਕੂਚ ਤਯਾਰੀ
ਆਖਣ ਸਾਨੂੰ ਲਿਖਿਆ ਢੀਹਸੀ
ਪਰ ਤੂੰ ਤਾਂ ਨਾ ਬੰਗਲੇ ਬਹਿਸੋਂ ਲਾ ਕਚਹਿਰੀ

(3)

ਦੂਜੇ ਤੇ ਤੀਜੇ ਢੋਲੇ ਵਿਚ ਝਾਂਬਰੇ ਦਾ ਜ਼ਿਕਰ ਆਇਆ ਏ। ਇਹ ਜ਼ਿਲ੍ਹਾ ਲਾਇਲਪੁਰ ਦੇ ਰਾਵੀ ਕੰਢੇ ਦੇ ਇਕ ਪਿੰਡ ਦਾ ਨਾਂ ਏ। ਜੱਲੀ ਵੀ ਕੱਚੀ ਕਦੀਮ ਸੜਕ ਉੱਤੇ ਇਕ ਪਿੰਡ ਦਾ ਨਾਂ ਏ। ਦੂਜੇ ਢੋਲੇ ਵਿਚ ਇਹ ਜ਼ਿਕਰ ਆਇਆ ਏ। 'ਬਰਕਲੀ' ਅਸਲ ਵਿਚ 'ਬਰਕਲੇ' ਹੈ। ਇਹਨੂੰ ਪਹਿਲੀ ਸੱਟ ਸੂਜੇ ਮਾਰੀ ਸੀ। ਤੀਜੇ ਢੋਲੇ ਵਿਚ ਸਿਰਫ਼ ਮੁਰਾਦ ਦੀ ਬਰਛੀ ਮਾਰਣ ਦਾ ਜ਼ਿਕਰ ਏ। ਇਸ ਢੋਲੇ ਵਿਚ ਦਾਦ ਫ਼ਤਿਆਣੇ ਤੇ ਸੂਜੇ ਭਦਰੋਂ ਦਾ ਜ਼ਿਕਰ ਬਾਅਦ ਵਿਚ ਆਇਆ ਏ। ਤੀਜੇ ਢੋਲੇ ਦਾ ਹੀਰੋ 'ਮੁਰਾਦ' ਏ ਜੀਹਦੇ ਪਿਉ ਦਾ ਨਾਂ ਦਲੇਲ ਸੀ–

ਕਾਲ ਪਈ ਬੁਲੇਂਦੀ ਏ ਤੇ ਨਾਰਦ ਝੁੰਡ ਖਿਲਾਰੀ
ਲੰਦਨੋਂ ਚੜ੍ਹਿਆ ਅੰਗ੍ਰੇਜ਼ ਬਰਕਲੀ ਫ਼ੌਜ ਲੈ ਬੇਸ਼ੁਮਾਰੀ
ਸੋਧਿਆ ਸੂ ਉੱਭਾ ਤੇ ਲੰਮਾ
ਝਾਂਬਰੇ ਚੋਂ ਨਿਕਲਿਆ ਮਾਰ ਭੰਵਾਲੀ
ਆਖੇ ਮਨ ਰਾਵੀ ਦੀ ਰਾਠ ਨਾ ਕੋਈ
ਹਮੂੰ ਗਈ ਏ ਵੱਧ ਜਟਾਲੀ

ਸਿੱਧੀ ਸੜਕ ਜਲੀ ਨੂੰ ਕਢੇਂਦਾ
ਕਿਰਾੜ ਲੈਂਦਾ ਤਪ ਵਿਗਾਰੀ
ਚਾਰੇ ਪਹਿਰੇ ਕਾਰ ਕਰੇਂਦਾ
ਨਿਮਾਸ਼ੀਂ (ਸ਼ਾਮ ਨੂੰ) ਦੇਂਦਾ ਤ੍ਰੈ ਆਨੇ
ਗਿਣ ਦਿਹਾੜੀ
ਅਸੀਂ ਰਾਠਾਂ ਨੇ ਦਿੱਤੇ ਮੂੰਹ ਕੜਿਆਲੇ
ਤੇ ਕੀਤੀ ਚੜ੍ਹ ਅਸਵਾਰੀ
ਹਿਕਨਾਂ ਨੂੰ ਮਾਰ ਘਤਿਆ
ਹਿਕਨਾਂ ਨੇ ਨਕ ਵਿਚ ਲਈ ਘਤ ਮੁਹਾਰੀ

000

ਆਖੇ ਮੁਰਾਦ ਫ਼ਤਿਆਣਾ
ਸਾਵੀ ਤੈਨੂੰ ਫੇਰਾਂ ਨਿਤ ਖਰਖਰੇ

ਤੇ ਦੇਵਾਂ ਖੰਡ ਨਿਹਾਰੀ
ਇਕ ਵਾਰੀ ਲੈ ਚਲ ਅੰਗ੍ਰੇਜ਼ 'ਬਰਕਲੀ' ਤੇ
ਮੈਂ ਵੇਖਾ ਓਸ ਦੀ ਬੱਘੀ ਕਾਲੀ।

000

ਸਾਵੀ ਆਖਿਆ
ਤੂੰ ਕਰ ਬਿਸਮਿਲਾ ਧਰ ਪੈਰ ਰਕਾਬੇ
ਮੈਂ ਜਾਸਾਂ ਮਾਰ ਉਡਾਰੀ
ਫੇਰ ਸਵਾ ਨੇਜ਼ੇ ਦੇਂਹ ਆਇਆ
ਤੇ ਸਾਵੀ ਜਾ ਲੱਥੀ
ਵਿਚ ਝਾਂਬਰੇ ਮਾਰ ਭੰਵਾਲੀ

000

ਅੰਗ੍ਰੇਜ਼ 'ਬਰਕਲੀ' ਤੇ ਮੁਰਾਦ ਫ਼ਤਿਆਣਾ
ਵਿਚ ਮੈਦਾਨ ਦੇ ਗਏ ਰਲ ਖੰਡ ਕਾਰੀ
ਅੰਗ੍ਰੇਜ਼ ਦੀ ਸਾਂਗ ਕੁਝ ਛਲਾਂਗ ਏ
ਤੇ ਮੁਰਾਦ ਦੀ ਸਾਂਗ ਕੁਝ ਭਾਰੀ
ਮੁਰਾਦ ਦਲੇਲ ਦਾ ਅਪੜਿਆ ਅੰਗ੍ਰੇਜ਼'ਤੇ
ਉਸ ਸਾਂਗ ਜਿਗਰ ਵਿਚ ਮਾਰੀ
ਤੇ ਨ੍ਹੀਹੋਂ ਕਢ ਸੁਟਿਓਸ
ਜਿਵੇਂ ਮੱਟ ਵਿਚੋਂ ਲੱਛਾ ਲੈਂਦਾ ਝੋਲ ਲਿਲਾਰੀ

000

ਸ਼ਾਬਾਸ਼ ਘੱਤੋ ਸੂਜੇ ਭਦਰੋਂ ਨੂੰ
ਜਿਸ ਢਾਂਦੇ ਨੂੰ ਡਾਂਗ ਮਾਰੀ
ਤੇ ਖਿੱਦੋ ਕਰ ਅੰਗ੍ਰੇਜ਼ ਸੁਟਿਆ ਸੂ
ਪਿਉ ਦਾਦੇ ਦੀ ਪੀੜ੍ਹੀ ਸੂ ਤਾਰੀ

000

ਦੀਗਰੀਂ ਘੋੜੀ ਖ਼ਬਰਾਂ ਦਿੱਤੀਆਂ
'ਬਰਕਲੀ' ਮਰਾ ਤੇ ਜਾ ਹਿਣਕੀ ਥਾਨ ਤੇ ਖਲੀ
ਬੰਗਲੇ ਵਿੱਚੋਂ ਰੋ ਕੇ ਨਿਕਲ ਪਈਆਂ ਮੇਮਾਂ
ਤੇ ਆਖਣ ਵੈਣ ਪਰ ਬਹਰੀ
ਅਸਾਨੂੰ ਤਾਂ ਲਿਖਿਆ ਢੀਸੀ
ਬੰਗਲੇ ਗੋਗੀਰੇ ਤੋਂ ਨਾ ਲਾਸੇਂ ਕਚਹਿਰੀ

000

ਰਾਵੀ ਤੇ ਮੱਸਣ ਤੇ ਰਾਠ ਵੱਸਣ
ਜਿਨ੍ਹਾਂ ਚਿੱਟੇ ਦੇਂਹ ਲੁਟਿਆ ਘਰ ਸਰਕਾਰੀ
ਅੰਗ੍ਰੇਜ਼ਾਂ ਦੀਆਂ ਫ਼ੌਜਾਂ ਧਾਵੇ ਕੀਤੇ
ਤੇ ਫਧ ਤੋਲਿਆ ਆਬਾਰੀ
ਤੇ ਪੁਠੀਆਂ ਹੱਥਕੜੀਆਂ ਅੰਗ੍ਰੇਜ਼ਾਂ ਮਾਰੀਆਂ
ਵਿਚ ਹਵਾਲਾਟ ਸਰਕਾਰੀ
ਚਾ ਬੇੜੀਆਂ ਵਿੱਚ ਚੜ੍ਹਾਏ
ਮੁਰਾਦ ਦਲੇਲ ਦਾ ਆਖੇਂਦਾ ਸੈਂ ਰਾਜ਼ੀ
ਕਾਫ਼ਰ ਮਾਰ ਦੋਪਹਿਰੀ
ਖ਼ੁਸ਼ ਵਸੇਂ ਓ ਦੇਸ ਅਸਾਡਿਆ!!